**SADA SAHIT** : An anthology of Punjabi literature produced in the J & K State during 1974.

Editor : Amrik Singh

ਪ੍ਰਕਾਸ਼ਕ : ਸ੍ਰੀ ਮੁਹੰਮਦ ਯੂਸਫ਼ ਟੈਂਗ, ਸਕੱਤਰ, ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜਿਜ਼, ਨਹਿਰ ਰੋਡ, ਜੰਮੂ–180001.

ਛਾਪਕ : ਗੁਰਮਤਿ ਪ੍ਰੈਸ, ਡਿਗਿਆਨਾ, ਜੰਮੂ–180003.

ਮੁੱਲ : 5 ਰੁਪਏ 25 ਪੈਸੇ

ਪ੍ਰਕਾਸ਼ਨ ਸਾਲ : 1975-76

# ਸੂਚੀ

## ਲੇਖ



## ਕਹਾਣੀਆਂ

## ਕਵਿਤਾਵਾਂ



---

# ਸੰਪਾਦਕੀ

'ਸਾਡਾ ਸਾਹਿੱਤ' ਦੇ ਪ੍ਰਕਾਸ਼ਨ ਨੂੰ ਅਰੰਭ ਹੋਏ ਯਾਰਾਂ ਵਰ੍ਹੇ ਹੋ ਚੁਕੇ ਹਨ ਪਰ ਇਹ ਅੰਕ ਇਸ ਲੜੀ ਦਾ ਸਤਵਾਂ ਅੰਕ ਹੀ ਹੈ ਕਿਉਂ ਜੋ ੧੯੬੮ ਤੋਂ ੧੯੭੧ ਤੀਕ ਇਸ ਦਾ ਪ੍ਰਕਾਸ਼ਨ ਕੁਝ ਕਾਰਨਾਂ ਕਰ ਕੇ ਬੰਦ ਰਿਹਾ ਹੈ। ਇਹ ਯਾਰਾਂ ਸਾਲ ਰਿਆਸਤ ਵਿਚ ਪੰਜਾਬੀ ਭਾਸ਼ਾ ਤੇ ਇਸ ਦੇ ਸਾਹਿੱਤ ਲਈ ਮਹਤੱਵਪੂਰਨ ਕਹੇ ਜਾ ਸਕਦੇ ਹਨ।

ਸ਼ੁਰੂ ਸ਼ੁਰੂ ਦੇ ਅੰਕਾਂ ਲਈ ਰਚਨਾਵਾਂ ਦੀ ਕਾਫ਼ੀ ਘਾਟ ਮਹਿਸੂਸ ਹੁੰਦੀ ਰਹੀ। ਕੁਝ ਕਵੀ ਮੌਜੂਦ ਸਨ ਜਿਨ੍ਹਾਂ ਦੀਆਂ ਰਚਨਾਵਾਂ ਪੰਜਾਬ ਦੇ ਰਸਾਲਿਆਂ ਵਿਚ ਛਪਦੀਆਂ ਸਨ ਪਰ ਗਦਕਾਰ ਦੇ ਕਹਾਣੀਕਾਰ ਆਪਣੇ ਆਪ ਨੂੰ ਅਜੇ ਸਥਾਪਤ ਨਹੀਂ ਸਨ ਕਰ ਸਕੇ। ਇਨ੍ਹਾਂ ਵਰ੍ਹਿਆਂ ਵਿਚ ਹੀ ਹੁਣ ਤਕ ਰਿਆਸਤ ਵਿਚ ਪ੍ਰਕਾਸ਼ਤ ਹੋਈਆਂ ਪ੍ਰਕਾਸ਼ਨਾਂ ਦਾ ਅੱਧ ਤੋਂ ਜ਼ਿਆਦਾ ਭਾਗ ਸਾਡੇ ਸਾਹਮਣੇ ਆਇਆ ਹੈ। ਇਸ ਸਮੇਂ ਕਾਫ਼ੀ ਰਿਆਸਤੀ ਕਹਾਣੀ-ਕਾਰ ਪੰਜਾਬ ਦੀਆਂ ਪੱਤਰ-ਪੱਤਰਕਾਵਾਂ ਵਿਚ ਛੱਪ ਰਹੇ ਹਨ ਤੇ ਸਾਡੇ ਕਵੀਆਂ ਦੀ ਅੱਜੋਂ ਵੀ ਪੁੱਛ ਪਰਤੀਤ ਹੋ ਰਹੀ ਹੈ। ਸਿਆਣੇ ਕਹਿੰਦੇ ਹਨ ਕਿ ਜੇ ਘਰੋਂ ਕੁਝ ਖਾਕੇ ਜਾਵੋ ਤਾਂ ਅਗਲੇ ਵੀ ਕੁਝ ਖਾਣ ਲਈ ਪੁਛਦੇ ਹਨ।

ਪਾਠਕਾਂ ਦੀ ਥੁੜ ਅਜੋਂ ਵੀ ਮਹਿਸੂਸ ਹੋ ਰਹੀ ਹੈ। ਪੰਜਾਬ ਦੇ ਪੰਜਾਬੀ ਦੈਨਿਕ ਤੇ ਮਾਸਿਕ ਰਸਾਲੇ ਕੁਝ ਮਾਤਰਾ ਵਿਚ ਇਥੇ ਵਿਕ ਰਹੇ ਹਨ ਪਰ ਸਾਡੇ ਪਾਠਕ ਰਿਆਸਤੀ ਲੇਖਕਾਂ ਦੀਆਂ ਪੁਸਤਕਾਂ ਵਲੋਂ ਅਜੇ ਕਾਫ਼ੀ ਅਵੇਸਲੇ ਹਨ। ਜੰਮੂ ਯੂਨੀਵਰਸਟੀ ਵਿਚ ਪੰਜਾਬੀ ਵਿਭਾਗ ਖੁਲ੍ਹਣ ਨਾਲ ਸਾਡੀ ਚਿੰਤਾ ਕੁਝ ਘਟਣੀ ਚਾਹੀਦੀ ਹੈ ਕਿਉਂਕਿ ਇਕ ਤਾਂ ਸੌ ਤੋਂ ਵਧ ਪ੍ਰੀਖਿਆਰਥੀ ਐਮ. ਏ. ਦੀਆਂ ਪ੍ਰੀਖਿਆਵਾਂ ਵਿਚ ਸ਼ਾਮਲ ਹੋ ਰਹੇ ਹਨ, ਜਿਨਾਂ ਦਾ ਮੁਕਾਮੀ ਪੰਜਾਬੀ ਸਾਹਿਤ ਤੇ ਲੋਕ ਸਾਹਿਤ ਵਲ ਪ੍ਰੇਰਤ ਹੋਣ ਕੁਦਰਤੀ ਹੈ, ਦੂਜੇ ਵਿਭਾਗ ਵਿਚ ਨਿਯੁਕਤ ਹੋਏ ਵਿਦਵਾਨ ਅਧਿਆਪਕ ਖੋਜ ਦੇ ਕੰਮ ਵਿਚ ਰੀਸਰਚ ਸਕਾਲਰਾਂ ਦੀ ਰਹਿਨੁਮਾਈ ਕਰਨਗੇ।

੧੯੭੩ ਦੇ ਅੰਕ ਵਿਚ ਅਸੀਂ ਆਪਣੇ ਲੇਖਕਾਂ ਦੀ ਜਾਣ-ਪਛਾਣ ਦੇਣ ਦਾ ਸਿਲ-ਸਿਲਾ ਸ਼ੁਰੂ ਕੀਤਾ ਸੀ। ਜਿਨ੍ਹਾਂ ਲੇਖਕਾਂ ਦਾ ਪਰੀਚੈ ਉਸ ਅੰਕ ਵਿਚ ਨਹੀਂ ਆਇਆ ਉਹ ੧੯੭੫ਦੇ ਅੰਕ ਵਿਚ ਆ ਸਕੇਗਾ। ਬਲਾਕ ਬਣਵਾਏ ਜਾ ਰਹੇ ਹਨ। ਜਿਨ੍ਹਾਂ ਲੇਖਕਾਂ ਨੇ ਅਜੇ ਆਪਣੇ ਫ਼ੋਟੋ ਨਹੀਂ ਭੇਜੇ ਉਹ ਦੂਜੀ ਜਾਣਕਾਰੀ ਸਮੇਤ ਛੇਤੀ ਅਜਿਹਾ ਕਰਨ।

ਕਈ ਸਜਣ ਪੁਛਦੇ ਹਨ ਕਿ ਜੰਮੂ-ਕਸ਼ਮੀਰ ਵਿਚ ਰਚੇ ਜਾ ਰਹੇ ਪੰਜਾਬੀ ਸਾਹਿਤ ਦਾ ਮੁਹਾਣ ਕਿਧਰ ਨੂੰ ਹੈ ਤੇ ਇਸ ਦੀ ਸੇਧ ਕੀ ਹੈ ? ਇਸ ਦਾ ਉਤਰ ਅਸੀਂ ਆਪਣੇ ਆਲੋਚਕਾਂ ਤਕ ਛਡਦੇ ਹਾਂ। ਇਸ ਦੇ ਨਾਲ ਨਾਲ ਉਹ ਸਾਨੂੰ ਇਹ ਵੀ ਦਸਣ ਕਿ ਇਹ ਸਾਹਿਤ ਸਮੁੱਚੇ ਪੰਜਾਬੀ ਸਾਹਿਤ ਨੂੰ ਵੀ ਕੋਈ ਯੋਗਦਾਨ ਦੇ ਰਿਹਾ ਹੈ ਕਿ ਨਹੀਂ।

ਅਕੈਡਮੀ ਵਲੋਂ ਰਿਆਸਤੀ ਭਾਸ਼ਾਵਾਂ ਦੇ ਵਿਕਾਸ ਲਈ ਯੋਜਨਾਵਾਂ ਅਜੇ ਵੀ ਜਾਰੀ ਹਨ। ਲੇਖਕਾਂ ਨੂੰ ਪ੍ਰਕਾਸ਼ਨ ਲਈ ਮਾਲੀ ਮਦਦ, ਵਧੀਆ ਪੁਸਤਕਾਂ ਨੂੰ ਇਨਾਮ ਤੇ ਵਧੀਆ ਨਾਟਕਾਂ ਦੇ ਖਰੜਿਆਂ ਲਈ ਇਨਾਮ ਦਿਤੇ ਜਾ ਰਹੇ ਹਨ। ਪੰਜਾਬੀ ਵਿਚ ੧੯੭੪ ਦੀ ਵਧੀਆ ਪੁਸਤਕ ਦਾ ਇਨਾਮ ਸ੍ਰੀ ਮਾਨ ਭਾਰਗਵ ਦੇ ਕਾਵਿ-ਸੰਗ੍ਰਹਿ 'ਸੰਘਰਸ਼' ਨੂੰ ਦਿਤਾ ਗਿਆ ਹੈ। ੧੯੭੪-੭੫ ਵਿਚ ਸਬਸਿਡੀ ਲਈ ਪੁਜੇ ਖਰੜਿਆਂ ਵਿਚੋਂ ਸ੍ਰੀ ਖਾਲਿਦ ਹੁਸੈਨ ਦਾ ਕਹਾਣੀ ਸੰਗ੍ਰਹਿ 'ਤੇ ਜਿਹਲਮ ਵਗਦਾ ਰਿਹਾ', ਸ੍ਰੀਮਤੀ ਚੰਦਨ ਨੇਗੀ ਦਾ ਕਹਾਣੀ ਸੰਗ੍ਰਹਿ 'ਮੇਰਾ ਆਪਾ ਮੋੜ ਦੇ' ਤੇ ਸ੍ਰੀ ਅਮਰੀਕ ਸਿੰਘ 'ਸੁਖੀ' ਦਾ ਕਾਵਿ-ਸੰਗ੍ਰਹਿ 'ਸਤਵੀਂ ਰੁੱਤ' ਮਾਲੀ ਮਦਦ ਲਈ ਮੰਜ਼ੂਰ ਕਰ ਲਏ ਗਏ ਹਨ।

ਪੰਜਾਬੀ ਕਵਿਤਾਵਾਂ ਦੇ ਨਾਲ ਅਸੀਂ ਗੋਜਰੀ ਬੋਲੀ ਦੇ ਉਘੇ ਕਵੀ ਚੌਧਰੀ ਇਸਰਾਈਲ ਅੱਸਰ ਦੀ ਗੋਜਰੀ ਗ਼ਜ਼ਲ ਵੀ ਸ਼ਾਮਲ ਕਰ ਦਿਤੀ ਹੈ ਜੋ ਆਸ ਹੈ ਸਾਡੇ ਪਾਠਕਾਂ ਨੂੰ ਪਸੰਦ ਆਵੇਗੀ।

ਅਮਰੀਕ ਸਿੰਘ

---

# ਪੰਜਾਬੀ ਸੁਰ ਅਤੇ ਸ਼ਬਦ-ਜੋੜ

ਉੱਜਲ ਸਿੰਘ ਬਾਹਰੀ

ਪੰਜਾਬੀ ਸ਼ਬਦ-ਜੋੜ ਨਾਮੀ ਲੇਖ (ਭਾਖਾ ਸੰਜਮ ਪਟਿਆਲਾ—ਅਪਰੈਲ ੧੯੬੯ ਪੰਨਾ ੩੧-੪੦) ਵਿਚ ਪੰਜਾਬੀ ਦੇ ਸ਼ਬਦ ਜੋੜਾਂ ਸੰਬੰਧੀ ਗਿਣਾਈਆਂ ਗਈਆਂ ਸਮੱਸਿਆਵਾਂ ਵਿਚੋਂ ਵਧੇਰੇ ਪੰਜਾਬੀ ਸੁਰ ਵਿਧਾਨ ਅਤੇ ਟੋਨ ਨਾਲ ਸੰਬੰਧਤ ਸਮੱਸਿਆਵਾਂ ਹਨ। ਪੰਜਾਬੀ ਭਾਸ਼ਾ ਵਿਚ ਟੋਨਾਂ ਦੀ ਉਪਜ ਤੋਂ ਬਾਦ ਪੰਜਾਬੀ ਦਾ ਸਮੁਚਾ ਸੁਰ ਵਿਧਾਨ ਹੀ ਵਖਰੀ ਪ੍ਰਕਾਰ ਦਾ ਹੋ ਗਿਆ ਹੈ। ਇਸ ਦਾ ਸੰਬੰਧ ਸਿਧੇ ਤੌਰ ਤੇ ਜਾਂ ਅਸਿਧੇ ਤੌਰ ਤੇ ਕਿਸੇ ਪ੍ਰਕਾਰ ਦੀ ਕਿਸੇ ਹੋਰ ਬੋਲੀ ਨਾਲ ਜੋੜਨਾ ਅਣਵਿਗਿਆਨਕ ਹੈ। ਇਸੇ ਲਈ ਪੰਜਾਬੀ ਸ਼ਬਦ ਜੋੜਾਂ ਨੂੰ ਨੀਯਤ ਕਰਨ ਸਮੇਂ ਪੰਜਾਬੀ ਦੇ ਗਠਨਾਤਮਕ ਵਿਧਾਨ (Structural pattern) ਨੂੰ ਸਾਹਮਣੇ ਰਖਣਾ ਅਤਿ ਜ਼ਰੂਰੀ ਹੈ। ਪੰਜਾਬੀ ਦੀਆਂ ਕੁਝ ਧੁਨੀਆਂ ਚਾਹੇ ਦੂਜੀ ਕਿਸੇ ਭਾਸ਼ਾ ਨਾਲ ਥੋੜਾ ਬਹੁਤ ਮੇਲ ਖਾਂਦੀਆਂ ਹੋਣਗੀਆਂ ਪਰ ਹਰੇਕ ਭਾਸ਼ਾ ਨੂੰ ਕਿਉਂਕਿ ਉਸਦੇ ਨਿਜ ਦੇ ਸੰਦਰਭ ਵਿਚ ਵੇਖਣਾ ਪਰਖਣਾ ਹੀ ਵਿਗਿਆਨਕ ਢੰਗ ਹੈ, ਇਸ ਲਈ ਸਾਨੂੰ ਪੰਜਾਬੀ ਦੇ ਹੁਣ ਦੇ ਪ੍ਰਾਪਤ ਸਮੂਹ ਵਿਧਾਨ (Pattern) ਤੋਂ ਹੀ ਕੋਈ ਸੇਧ ਲੈਣੀ ਪਏਗੀ। ਸੰਸਕ੍ਰਿਤ ਜਾਂ ਉਰਦੂ-ਫ਼ਾਰਸੀ ਆਦਿ ਬੋਲੀਆਂ ਤੋਂ ਅਸੀਂ ਸ਼ਬਦ ਲੈਂਦੇ ਜ਼ਰੂਰ ਹਾਂ ਪਰ ਇਹ ਜ਼ਰੂਰੀ ਨਹੀਂ ਕਿ ਉਨ੍ਹਾਂ ਦਾ ਢਾਂਚਾ ਵੀ ਜ਼ਰੂਰੀ ਹੀ ਅਪਣਾਈਏ। ਇਸ ਤਰ੍ਹਾਂ ਪੰਜਾਬੀ ਵਿਚ ਬਾਹਰਲੀਆਂ ਬੋਲੀਆਂ ਦੇ ਪਚਾਏ ਜਾਣ ਵਾਲੇ ਸ਼ਬਦ ਪੰਜਾਬੀ ਸੁਭਾ ਅਨੁਸਾਰ ਲੈਣੇ ਪੈਣਗੇ। ਮਿਸਾਲ ਲਈ ਪੰਜਾਬੀ ਵਿਚ ਜਦੋਂ ਕੋਈ ਅਜੇਹਾ ਸ਼ਬਦ ਜਿਸ ਵਿਚ ਟੋਨ ਦੀ ਵਰਤੋਂ ਹੁੰਦੀ ਹੋਵੇ ਅਤੇ ਉਹ ਕਿਸੇ ਹੋਰ ਬੋਲੀ ਰਾਹੀਂ ਅਪਣਾਇਆ ਗਿਆ ਹੋਵੇ ਤਾਂ ਜ਼ਰੂਰੀ ਹੈ ਕਿ ਉਸ ਦੇ ਸ਼ਬਦ ਜੋੜਾਂ ਨੂੰ ਨੀਯਤ ਕਰਨ ਸਮੇਂ ਪੰਜਾਬੀ ਵਿਚ ਵਰਤੀ ਜਾ ਰਹੀ ਟੋਨ ਪ੍ਰਕ੍ਰਿਆ ਨੂੰ

ਧਿਆਨ ਵਿਚ ਰਖਣਾ ਪਏਗਾ। ਇਸ ਲੇਖ ਦੀ ਸੀਮਾ ਨੂੰ ਮੁਖ ਰਖਦਿਆਂ ਹੋਇਆਂ ਅਧਿਅਨ ਦਾ ਆਧਾਰ ਮਾਝੇ ਦੀ ਬੋਲ-ਚਾਲ ਦੀ ਬੋਲੀ ਨੂੰ ਮੰਨਿਆ ਗਿਆ ਹੈ ਪਰ ਲੇਖਕ ਦੀ ਆਪਣੀ ਮਾਤਰੀ ਬੋਲੀ (ਮੀਰਪੁਰੀ) ਦਾ ਪ੍ਰਭਾਵ ਜੇ ਕਬੂਲਿਆਂ ਨਹੀਂ ਗਿਆ ਤਾਂ ਉਸ ਦਾ ਧਿਆਨ ਜ਼ਰੂਰ ਰਖਿਆ ਗਿਆ ਹੈ। ਲੋੜ ਅਨੁਸਾਰ ਹਰਜੀਤ ਸਿੰਘ ਗਿਲ (A Reference Grammar of Punjabi, 1969, P. U. Patiala) ਤੇ ਹਰਕੀਰਤ ਸਿੰਘ ਦੇ ਅਣਛਪੇ ਥੀਸਸ (A Comparative study of Majhi and Multani) ਤੋਂ ਜ਼ਰੂਰ ਸਹਾਇਤਾ ਪ੍ਰਾਪਤ ਕੀਤੀ ਗਈ ਹੈ। ਇਹਨਾਂ ਲੇਖਕਾਂ ਅਨੁਸਾਰ ਪੰਜਾਬੀ ਵਿਚ ਦਸ ਮੂਲ ਸੂਰ ਇਹ ਹਨ :—

| | | | | |
|---|---|---|---|---|
| ਈ | ਏ | ਐ | | —ਮੂਹਰਲੇ |
| ਇ | ਉ | ਅ | | —ਵਿਚਕਾਰਲੇ |
| ਆ | ਔ | ਓ | ਊ | —ਪਿਛਾੜਲੇ |

ਇਹਨਾਂ ਵਿਚੋਂ ਮੂਹਰਲੇ ਗੋਲਾਈ-ਰਹਿਤ, ਅਤੇ ਪਿਛਾੜਲੇ ਗੋਲਾਈ-ਸਹਿਤ ਦੀਰਘ ਸੂਰ ਹਨ। ਵਿਚਕਾਰਲੇ ਸੂਰ (ਇ, ਅ) ਗੋਲਾਈ-ਰਹਿਤ ਹਨ ਪਰ /ਉ/ ਗੋਲਾਈ ਸਹਿਤ ਵਿਚਕਾਰਲਾ ਸੂਰ ਹੈ। ਇਹਨਾਂ ਸੂਰਾਂ ਨੂੰ ਜੀਭ ਦੀ ਉਚਾਰਨ ਸਮੇਂ ਦੀ ਸਥਿਤੀ, ਹੋਠਾਂ ਦੀ ਗੋਲਾਈ, ਚੋੜਾਈ ਜਾਂ ਪੀਰੇ ਜਾਣਾ, ਮੂੰਹ-ਖੋਲ੍ਹਦੇ ਵਧੇਰੇ ਜਾਂ ਘਟ ਖੁਲ੍ਹਣ ਅਨੁਸਾਰ ਵੰਡਿਆ ਜਾਂਦਾ ਹੈ। ਇਹਨਾਂ ਸੂਰਾਂ ਵਿਚੋਂ /ਈ, ਊ/ ਲਈ ਜੀਭ ਉੱਚੀ ਤੋਂ ਉੱਚੀ ਸਥਿਤੀ ਵਿਚ ਰਹਿੰਦੀ ਹੈ, /ਏ, ਓ/ ਲਈ ਅਧੀ ਉੱਚੀ; /ਐ, ਔ/ ਲਈ ਅੱਧ-ਨੀਵੀਂ ਅਤੇ /ਆ/ ਲਈ ਨੀਵੀਂ ਰਹਿੰਦੀ ਹੈ। /ਇ, ਅ, ਉ/ ਦੀ ਸਥਿਤੀ ਵਿਚਕਾਰਲੀ ਹੈ। ਇਹਨਾਂ ਤਿੰਨਾਂ ਵਿਚਕਾਰਲੇ ਸੂਰਾਂ ਦੀ ਧੁਨੀਆਤਮਕ ਪ੍ਰਕ੍ਰਿਆ ਜਾਂ ਸਥਿਤੀ ਪੰਜਾਬੀ ਦੀਆਂ ਭਿੰਨ ਭਿੰਨ ਉਪਭਾਸ਼ਾਵਾਂ ਵਿਚ ਵਖੋ-ਵਖਰੀ ਹੈ। ਮਿਸਾਲ ਲਈ, ਪੂਰਬੀ ਉਪ-ਭਾਸ਼ਾਵਾਂ ਵਿਚ ਇਹ ਸੂਰ ਵਿਚਕਾਰਲੀ ਥਾਂ ਤੋਂ ਜ਼ਰਾ ਹੱਟ ਕੇ ਪਿਛੇ ਬੋਲੇ ਜਾਂਦੇ ਹਨ, (back Centralized vowels) ਜਿਵੇਂ 'ਉਠ' ਅਤੇ 'ਘਟ' ਸ਼ਬਦਾਂ ਵਿਚ /ਉ/ ਅਤੇ /ਅ/ ਮਾਝੀ ਦੇ ਉਚਾਰਨ ਵਿਚ ਜ਼ਰਾ ਕੁ ਪਛਾੜਲੇ ਹਨ। ਪੱਛਮੀ ਉਪਭਾਸ਼ਾਵਾਂ ਵਿਚ ਇਹਨਾਂ ਤਿੰਨਾਂ ਸੂਰਾਂ ਦਾ ਉਚਾਰਨ ਮੂਹਰਲਾ ਹੈ, ਭਾਵ ਪੂਰਬੀ ਉਪਭਾਸ਼ਾਵਾਂ ਵਿਚ ਸੂਰ ਖੁਲ੍ਹਵੇਂ ਅਤੇ ਪੱਛਮੀ ਉਪਭਾਸ਼ਾਵਾਂ ਵਿਚ ਵਧੇਰੇ ਮੀਟਵੇਂ (closed) ਉਚਾਰੇ ਜਾਂਦੇ ਹਨ। ਡੋਗਰੀ ਵਿਚ ਇਹ ਸੂਰ ਮੀਟਵੇਂ ਰਹਿੰਦੇ ਹਨ, ਮਾਝੀ ਵਾਂਗ (Bahri 1968–75 –107) ਅਤੇ ਡੋਗਰੀ ਦੇ ਸੂਰ ਵਧੇਰੇ ਕਸਵੇਂ ਹਨ। ਇਸ ਤੋਂ ਇਲਾਵਾ, ਸੂਰਾਂ ਦੀ ਸਮੁਚੀ ਹਸਤੀ (Value) ਜਾਂ ਮਿਕਦਾਰ (quantity) ਆਪਣੇ ਤੋਂ ਪਹਿਲਾਂ ਜਾਂ ਪਿਛੋਂ ਆਉਣ ਵਾਲੀਆਂ ਵਿਅੰਜਨ ਧੁਨੀਆਂ ਨਾਲ ਵੀ ਬਦਲਦੀ ਰਹਿੰਦੀ ਹੈ। ਜਿਵੇਂ ਦੰਤੀ ਵਿਅੰਜਨਾਂ ਨਾਲ ਇਹ ਸਾਰੇ ਹੀ ਸੂਰ ਆਪਣੀ ਸਾਧਾਰਨ ਸਥਿਤੀ ਨਾਲੋਂ ਜ਼ਰਾ ਅਗੇਰਿਓਂ ਉਚਾਰੇ ਜਾਂਦੇ ਹਨ ਅਤੇ ਕੰਠੀ ਵਿਅੰਜਨਾਂ ਦੇ ਗੁਆਂਢ ਵਿਚ ਆਇਆਂ ਸਾਧਾਰਨ ਨਾਲੋਂ ਪਿਛਿਉਂ ਉਚਾਰੇ ਜਾਂਦੇ ਹਨ।

ਇਹਨਾਂ ਦੱਸਾਂ ਸੁਰਾਂ ਦੀ ਵੰਡ-ਵੇਤਰ ਇਸ ਪ੍ਰਕਾਰ ਹੈ :

(i) ਮੂਹਰਲੇ ਅਤੇ ਪਿਛਾੜਲੇ (ਨੋਟ : ਪਿਛਲੇ ਨਹੀਂ, ਪਿਛਾੜਲੇ), ਇਹ ਸੱਤੇ ਸੁਰ ਸ਼ਬਦਾਂ ਦੀਆਂ ਤਿੰਨਾਂ ਹੀ ਅਵੱਸਥਾਵਾਂ ਵਿਚ, ਆਦ, ਮੱਧ ਅਤੇ ਅੰਤਲੀ ਸਥਿਤੀ ਵਿਚ ਵਰਤੇ ਜਾਂਦੇ ਹਨ ਪਰ ਵਿਚਕਾਰਲੇ ਸੁਰ ਕੇਵਲ ਦੋ ਸਥਿਤੀਆਂ ਆਦ ਅਤੇ ਮੱਧ ਵਿਚ ਆਉਂਦੇ ਹਨ। ਪੰਜਾਬੀ ਦੇ ਬਿਨਾਂ ਉਚੇਚੇ ਉਚਾਰਨ ਵੇਲੇ, ਇਹ ਸੁਰ ਅੰਤ ਉੱਪਰ ਨਹੀਂ ਆਉਂਦੇ, ਭਾਵੇਂ ਸ਼ਬਦ-ਜੋੜਾਂ ਦੀ ਪ੍ਰੰਪਰਕ ਲੀਹ ਅਨੁਸਾਰ ਅਸੀਂ 'ਆਦਿ' ਅਤੇ 'ਕੁ' ਸ਼ਬਦਾਂ ਵਿਚ ' ਿ ' ਅਤੇ ' ੁ ' ਨੂੰ ਲਿਖਦੇ ਹਾਂ।

ਪੰਜਾਬੀ ਦੀਆਂ ਸਮੂਹ ਪੂਰਬੀ ਉਪਭਾਸ਼ਾਵਾਂ ਵਿਚ ਅਤੇ ਪੱਛਮੀ ਉਪਭਾਸ਼ਾਵਾਂ ਵਿਚੋਂ ਧਨੀ ਅਤੇ ਕੈਂਬਲਪੁਰੀ ਜਾਂ ਝਾਂਗੀ ਦਿਆਂ ਕੁਝ ਕੁ ਇਲਾਕਿਆਂ ਨੂੰ ਛੱਡ ਕੇ, ਸਮੂਹ ਉਪਭਾਸ਼ਾਵਾਂ ਵਿਚ ਹੀ ਤਿੰਨ ਸੁਰਾਂ (Tones) ਵਰਤੀਆਂ ਜਾਂਦੀਆਂ ਹਨ : (Bahri and Harkirat Singh 1972 : 83-88) ਨੀਵੀਓਂ ਚੜ੍ਹਦੀ ਸੁਰ ਜਾਂ ਨੀਵੀਂ ਸੁਰ (low rising tone); (੨) ਉਚਿਓਂ ਉਤਰਦੀ ਸੁਰ ਜਾਂ ਉੱਚੀ ਸੁਰ (high falling tone) ਅਤੇ ਮੱਧ ਸੁਰ ਜਾਂ ਮੱਝਲੀ ਸੁਰ (level tone), ਇਹ ਤਿੰਨੇ ਟੋਨਾਂ ਜਾਂ ਸੁਰਾਂ ਪੰਜਾਬੀ ਵਿਚ ਅਰਥ-ਅੰਤਰ ਲਈ ਸਹਾਇਕ ਹੁੰਦੀਆਂ ਹਨ, ਭਾਵ ਜੇ ਇਕ ਦੀ ਥਾਂ ਦੂਜੀ ਟੋਨ ਆ ਜਾਵੇ ਤਾਂ ਸ਼ਬਦਾਂਤਰ ਆ ਜਾਂਦਾ ਹੈ। ਯਾਦ ਰਹੇ ਕਿ ਇਹਨਾਂ ਸੁਰਾਂ ਦਾ ਕਿਸੇ ਵੀ ਵਿਅੰਜਨ ਨਾਲ ਕੋਈ ਸੰਬੰਧ ਨਹੀਂ, ਇਹ ਸੁਰਾਂ ਦੀ ਖ਼ਾਸੀਅਤ ਹੈ, ਭਾਵੇਂ ਓਪਰੀ ਨਜ਼ਰੇ ਵੇਖਿਆਂ ਸਾਨੂੰ ਮਹਿਸੂਸ ਹੁੰਦਾ ਹੈ ਜਿਵੇਂ ਕਿਸੇ ਵਿਅੰਜਨ ਨਾਲ ਉਚਾਰੀਆਂ ਜਾ ਰਹੀਆਂ ਹਨ। ਇਹ ਪ੍ਰਮੁਖ ਤੌਰ ਤੇ ਸੁਰਾਂ ਦੀ ਮਾਤਰਾ ਅਤੇ ਸੱਤਾ (quality and quantity) ਨੂੰ ਵਧਾਉਣ ਜਾਂ ਘਟਾਉਣ ਲਈ ਜ਼ਿੰਮੇਵਾਰ ਤਥਾ ਸਹਾਇਕ ਹੁੰਦੀਆਂ ਹਨ। ਦੂਜੇ ਸ਼ਬਦਾਂ ਵਿਚ ਇਹਨਾਂ ਸੁਰਾਂ ਦਾ ਕਿਸੇ ਵਿਅੰਜਨ ਉਪਰੰਤ ਉਚਾਰੇ ਜਾਣ ਵਾਲੇ ਸੁਭਾ ਨੂੰ ਟੋਨਾਂ ਤੋਂ ਪ੍ਰਭਾਵਤ ਹੋਇਆਂ ਅਸੀਂ ਸਾਫ਼ ਤੌਰ ਤੇ ਪਛਾਣ ਸਕਦੇ ਹਾਂ। ਜਿਵੇਂ ਇਹਨਾਂ ਤਿੰਨਾਂ ਸੁਰਾਂ ਵਿਚੋਂ ਨੀਵੀਂ ਸੁਰ ਅਤੇ ਮੱਝਲੀ ਸੁਰ ਨਾਲ ਉਚਾਰੇ ਜਾਣ ਵਾਲੇ ਸੁਰ ਸਾਧਾਰਨ ਨਾਲੋਂ ਵਧੇਰੀ ਮਿਕਦਾਰ (length) ਵਾਲੇ ਹੁੰਦੇ ਹਨ ਅਤੇ ਉਚਿਓਂ ਉਤਰਦੀ ਸੁਰ (high falling tone) ਸੁਰਾਂ ਨੂੰ ਸਾਧਾਰਨ ਨਾਲੋਂ ਘਟ ਕਰ ਦੇਂਦੀ ਹੈ।

ਇਸ ਤੋਂ ਇਲਾਵਾ ਟੋਨ, ਸੁਰਾਂ ਦੀ ਸਮੁਚੀ ਮਿਕਦਾਰ ਵਿਚ ਅੰਤਰ ਲੈ ਆਉਂਦੇ ਹਨ। ਜਿਵੇਂ ਉੱਚੇ ਸੁਰ ਨੀਵੀਂ ਸੁਰ ਨਾਲ ਹੋਰ ਮੀਟਵੇਂ ਹੋ ਜਾਂਦੇ ਹਨ ਅਤੇ ਉੱਚੀ ਸੁਰ ਨਾਲ ਘਟ ਮੀਟਵੇਂ। ਇਸੇ ਤਰ੍ਹਾਂ ਮੱਝਲੇ ਅਤੇ ਨੀਵੇਂ ਸੁਰ ਨੀਵੀਂ ਸੁਰ ਨਾਲ ਹੋਰ ਖੁਲ੍ਹਵੇਂ ਅਤੇ ਉਤਰਦੀ ਸੁਰ ਨਾਲ ਘਟ ਖੁਲ੍ਹਵੇਂ ਹੁੰਦੇ ਹਨ। ਜਿਵੇਂ ਇਹਨਾਂ ਹੇਠਾਂ ਦੱਸੇ ਸ਼ਬਦਾਂ ਨੂੰ ਉਚਾਰਿਆਂ ਪਤਾ ਲਾਇਆ ਜਾ ਸਕਦਾ ਹੈ :—

| | | |
|---|---|---|
| ਭੀੜਾ | ਪੀੜਾ | ਪੀਹੜਾ |
| ਦੇਰੀ | ਢੇਰੀ | ਧੇਲੀ |

| ਕੌੜਾ | ਘੋੜਾ | ਕੋਹੜਾ |
|---|---|---|
| ਆਲਾ | ਕਾਲਾ | ਕਾਹਲਾ |
| ਝੋਟਾ | ਚੋਟਾ | ਚੋਹਲਾ |
| ਭੂਤ | ਪੂਤ | ਚੂਹੜਾ |

ਇਹਨਾਂ ਸ਼ਬਦਾਂ ਦੇ ਇਕ ਤੋਂ ਬਾਅਦ ਕੀਤੇ ਉਚਾਰਨ ਵੇਲੇ ਇਹਨਾਂ ਵਿਚਲੇ ਸ੍ਵਰਾਂ ਦੀ ਲੰਮਿਆਈ ਜਾਂ ਛੁਟਿਆਈ ਦਾ ਅੰਦਜ਼ਾ ਸਹਿਜੇ ਹੀ ਲਗ ਜਾਂਦਾ ਹੈ। ਜਦੋਂ ਨੀਵੀਂ ਸੁਰ ਕਿਸੇ ਸ਼ਬਦ ਦੇ ਪਹਿਲੇ ਉਚਾਰ-ਖੰਡ (syllable-ਅੱਖਰ) ਉੱਪਰ ਆਉਂਦੀ ਹੈ ਤਾਂ ਬਹੁਤੀਆਂ ਹਾਲਤਾਂ ਵਿਚ /ਘ, ਝ, ਧ, ਭ, ਢ, ਨਾ, ਰ ਅਤੇ ਲ/ ਆਦਿ ਤੋਂ ਬਾਅਦ ਆਉਣ ਵਾਲੇ ਸ੍ਵਰਾਂ ਨਾਲ ਇਹ ਸੁਰ ਬੋਲੀ ਜਾਂਦੀ ਹੈ ਜਿਵੇਂ ਘਰ, ਧਰਤੀ, ਭੈਣ, ਢੋਰ [ਟ੍ਹੋਰ] , ਨ੍ਹੇਰਾ, ਰ੍ਹਾਮੀ, ਲ੍ਹਾਈ ਆਦਿ ਸ਼ਬਦਾਂ ਵਿਚ। ਇਹਨਾਂ ਸ਼ਬਦਾਂ ਦਿਆਂ ਜੋੜਾਂ ਸੰਬੰਧੀ ਕੋਈ ਗੰਭੀਰ ਸਮੱਸਿਆ ਨਹੀਂ। ਪਰ ਜਦੋਂ ਪਹਿਲੇ ਉਚਾਰ-ਖੰਡ ਉੱਪਰ ਹੀ ਉੱਚੀ ਸੁਰ (high tone) ਦੀਰਘ ਸ੍ਵਰ ਉੱਪਰ ਆਉਂਦੀ ਹੈ ਤਾਂ ਜਿਸ ਤਰ੍ਹਾਂ ਦਿਆਂ ਸ਼ਬਦਾਂ ਨੂੰ 'ਹ' ਵਰਣ ਨਾਲ 'ਸਿਹਾਰੀ' ਜਾਂ 'ਅਉਂਕੜ' ਲਾਕੇ ਜਾਂ 'ਹ' ਤੋਂ ਪਹਿਲਾਂ ਕਿਸੇ ਵਰਣ ਨਾਲ ਸਿਹਾਰੀ ਜਾਂ ਔਂਕੜ ਲਾ ਕੇ ਸ਼ਬਦਾਂ ਨੂੰ ਲਿਖਿਆ ਜਾਂਦਾ ਹੈ:—

੧. ਪਹਿਲਾ, ਸ਼ਹਿਰ, ਪਹਿਰ, ਟਹਿਲ, ਕਹਿਣਾ, ਰਹਿਣਾ [ਐ]

੨. ਬਹੁਤਾ, ਮਹੁਰਾ, ਸਹੁਰਾ, ਚਹੁਰਾ [ਔ]

੩. ਮਿਹਰ, ਤਿਹਰ, ਕਿਹਰ ਸਿੰਘ, ਵਿਹਲਾ, ਜਿਹੜਾ, ਕਿਹੜਾ, ਵਿਹੜਾ, ਦੇਹਲੀ [ਏ]

੪. ਮੁਹਰ, ਦੁਹਰ [ਉ]

ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਇਹ 'ਸਿਹਾਰੀ ਜਾਂ 'ਅਉਂਕੜ' ਅਸਲ ਵਿਚ 'ਹ' ਨਾਲ ਨਹੀਂ ਸਗੋਂ ਵਿਚਕਾਰਲੇ ਸ੍ਵਰ ਤੇ ਆ ਰਹੀ ਉੱਚੀ ਟੋਨ (high tone) ਜਿਹੜੀ ਅਸਲ ਵਿਚ 'ਹ' ਦਾ ਪ੍ਰੀਵਰਤਿਤ ਰੂਪ ਪ੍ਰਤੀਤ ਹੁੰਦਾ ਹੈ, ਉੱਤੇ ਲਾਏ ਗਏ ਹਨ। ਇਸ ਸੂਰਤ ਵਿਚ ਇਹ ਸ੍ਵਰ ਸ਼ੁਧ ਸ੍ਵਰ ਹਨ ਦੂਹਰੇ ਸ੍ਵਰ (diphthongs) ਨਹੀਂ। ਦੂਜੇ ਇਥੇ 'ਸਿਹਾਰੀ' ਜਾਂ 'ਅਉਂਕੜ' ਦੀਰਘ ਸ੍ਵਰਾਂ ਲਈ ਸਹਾਇਕ ਦੇ ਤੌਰ ਤੇ ਵਰਤੇ ਗਏ ਹਨ, ਇਹ ਆਪਣਾ ਮੂਲ ਉਚਾਰਨ ਨਹੀਂ ਸੰਭਾਲੀ ਬੈਠੇ। ਇਹਨਾਂ ਦਾ ਮੂਲ ਜਾਂ Originally expected ਉਚਾਰਨ pit ਤੇ put ਵਿਚਲੇ /i/ ਅਤੇ /u/ ਵਰਗਾ ਹੋਣਾ ਚਾਹੀਦਾ ਸੀ।

ਉੱਪਰ ਦਿਤੇ ਸ਼ੁਧ ਸ੍ਵਰਾਂ ਤੋਂ ਇਲਾਵਾ ਹੇਠ ਲਿਖੇ ਦੁਸੰਧੀ ਸ੍ਵਰਾਂ ਦੀ ਵਰਤੋਂ ਪੰਜਾਬੀ ਵਿਚ ਮੰਨੀ ਗਈ ਹੈ (vide Gill & Gleason 1969; 15-16 ; Harkirat Singh P-60-61 and Balbir Singh Sandhu 1948 : 14-15) ਹਰਜੀਤ ਸਿੰਘ ਗਿੱਲ ਨੇ ਅੱਠ ਦੁਸੰਧੀ ਸ੍ਵਰ ਜਾਂ ਦੂਹਰੇ ਸ੍ਵਰ /ਇਅ, ਇਓ, ਇਔ, ਇਆ, ਉਆ, ਅਈ, ਅਏ, ਅਊ/ ਮੰਨੇ ਹਨ। ਇਹਨਾਂ ਲਈ ਗਿੱਲ ਨੇ

ਇਹ ਸ਼ਬਦ ਲਏ ਹਨ :— ਵਿਅੰਗ, ਪਿਉ, ਲਿਔਣਾ ਲਿਆਉਣਾ, ਲਿਆ, ਗੁਆਚਾ, ਗਈ, ਟਹੇ ਅਤੇ ਰੂਹ । ਸੰਧੂ ਨੇ ਪੁਆਧੀ ਬੋਲੀ 'ਚ ਛੇ ਦੁਸੰਧੀ ਸ੍ਵਰਾਂ ,/ਇਔ, ਅਈ, ਉਆ, ਅਏ ਅਤੇ ਅਉ / ਦੀ ਹੋਂਦ ਹੀ ਮੰਨੀ ਹੈ । ਹਰਕੀਰਤ ਸਿੰਘ ਨੇ ਮਾਝੀ ਵਿਚ ੧੧ (ਗਿਆਰਾਂ) ਦੁਸੰਧੀ ਸ੍ਵਰ / ਇਊ, ਇਅ, ਇਓ, ਇਔ, ਇਆ, ਅਈ, ਅਏ, ਅਊ, ਅਓ, ਉਐ, ਉਏ, ਉਆ / , ਕ੍ਰਮਵਾਰ 'ਝਿਊਰ, ਦਿਉਰ, ਲਿਔਣਾ, ਲਿਆ, ਗਈ, ਗਾਏ, ਗਊ, ਲਉ, ਜੁਐਣ, ਸੁਏਰੇ, ਖੁਆ ਸ਼ਬਦਾਂ ਵਿਚ ਮੰਨਿਆ ਹੈ । ਮੁਲਤਾਨੀ ਵਿਚ ਹਰਕੀਰਤ ਸਿੰਘ ਦੀ ਖੋਜ ਅਨੁਸਾਰ ਪੰਦਰਾਂ ਦੁਸੰਧੀ ਸ੍ਵਰ / ਈਈ, ਇਊ, ਇਐ, ਇਆ, ਇਓ, ਏਓ, ਅਈ, ਅਏ, ਅਊ, ਅਉ, ਉਐ, ਉਆ, ਉਇ, ਆਇ / ਮੰਨੇ ਹਨ । ਬਾਹਰੀ ਨੇ ਪੁਣਛੀ ਤੇ ਡੋਗਰੀ ਦੀ ਖੋਜ ਉਪਰੰਤ ਇਹਨਾਂ ਦੋਹਾਂ ਉਪ-ਭਾਸ਼ਾਵਾਂ ਦੇ ਮਿਲਵੇਂ ਦੁਸੰਧੀ ਸ੍ਵਰਾਂ ਦੀ ਗਿਣਤੀ ਇਸ ਤਰਾਂ ਦਸੀ ਹੈ :—

/ ਇਓ / 'ਪਿਉ' ਵਿਚ

/ ਇਔ / 'ਲਿਔਲਾ'— (ਡੋਗਰੀ ਵਿਚ ਮੌਜੂਦ ਹੈ ਪਰ ਪੁਣਛੀ ਵਿਚ ਨਹੀਂ)

/ ਇਆ / 'ਲਿਆ',/ ਇਐ /, 'ਦਿਐ', / ਇਉ / 'ਦਿਉੜੇ' (ਡੋਗਰੀ),

/ ਊਆ / 'ਭੂਆ' / ਆਈ / 'ਕਹੀ', / ਅਏ / 'ਗਏ', / ਅਊ / 'ਗਊ' ਜਾਂ ਲਹੂ । ਇਸ ਤਰਾਂ ਪੁਣਛੀ ਵਿਚ ਕੇਵਲ ਸੱਤ ਦੁਸੰਧੀ ਸ੍ਵਰ ਹਨ ।

(Bahri–196',ਪੰਨਾ 23–54) ।

ਇਸ ਸਾਰੀ ਚਰਚਾ ਤੋਂ ਸਾਫ਼ ਜ਼ਾਹਿਰ ਹੈ ਕਿ ਪੰਜਾਬੀ ਦੀਆਂ ਵਖੋ-ਵਖਰੀਆਂ ਉਪਭਾਸ਼ਾਵਾਂ ਵਿਚ ਸ੍ਵਰਾਂ ਅਤੇ ਦੁਸੰਧੀ ਸ੍ਵਰਾਂ ਵਿਚ ਮਾਤਰਿਕ ਅੰਤਰ ਸਾਫ਼ ਨਜ਼ਰ ਆਉਂਦਾ ਹੈ । ਪਰ ਸਿਵਾਏ ਪੁਣਛੀ ਦੇ ਬਾਕੀ ਦੀਆਂ ਸਾਰੀਆਂ ਉਪਭਾਸ਼ਾਵਾਂ ਵਿਚ ਦੱਸ ਦੱਸ ਸ਼ੁਧ ਸ੍ਵਰ ਹਨ—(ਪੁਣਛੀ ਵਿਚ /ਔ/ ਨਾ ਹੋਣ ਕਾਰਨ ਕੇਵਲ ਨੌਂ ਸ਼ੁਧ ਸ੍ਵਰ ਹਨ) ਇਸ ਤੋਂ ਇਲਾਵਾ ਜਿੰਨੇ ਵੀ ਦੁਸੰਧੀ ਸ੍ਵਰ ਕਈਆਂ ਵਿਦਵਾਨਾਂ ਦੁਆਰਾ ਗਿਣਾਏ ਗਏ ਹਨ, ਉਹਨਾਂ ਦੀ ਗਿਣਤੀ ਅਸਲ ਵਿਚ ਓਨੀ ਨਹੀਂ । ਦੁਸੰਧੀ ਸ੍ਵਰ ਅਤੇ ਦੁੱਤ ਸ੍ਵਰ ( vowel sequence) ਵਿਚ ਬਾਰੀਕੀ ਨਾਲ ਅੰਤਰ ਸਥਾਪਿਤ ਨਾ ਕਰ ਸਕਣ ਕਾਰਨ ਇਸ ਗਿਣਤੀ ਦਾ ਵੱਧ ਜਾਂ ਘਟ ਹੋਣਾ ਵੇਖਿਆ ਜਾ ਸਕਦਾ ਹੈ । ਦੁਸੰਧੀ ਸ੍ਵਰ (diphthong) ਦੇ ਉਚਾਰਨ ਵੇਲੇ ਜੀਭ ਆਪਣੀ Contiuued position of articulation ਵਿਚ ਰਹਿੰਦੀ ਹੈ, ਪਰ ਦੁੱਤ ਸ੍ਵਰ ਵੇਲੇ ਜੀਭ ਇਕ ਸ੍ਵਰ ਦੇ ਉਚਾਰਨ ਨੂੰ ਸਮਾਪਤ ਕਰਨ ਉਪਰੰਤ ਹੀ ਦੂਜੇ ਸ੍ਵਰ ਦੇ ਉਚਾਰਨ ਵਲ ਜਾਂਦੀ ਹੈ । ਉਂਝ ਕੋਈ ਵੀ ਦੋ ਜਾਂ ਦੋ ਤੋਂ ਵਧੀਕ ਸ੍ਵਰ ਜਦੋਂ ਉੱਚੀ ਸੁਰ ਨਾਲ ਆਉਂਦੇ ਹਨ ਤਾਂ ਦੁਸੰਧੀ ਸ੍ਵਰ ਦਾ ਉਚਾਰਨ ਹੁੰਦਾ ਭਾਸਦਾ ਹੈ, ਪਰ ਉਹ ਦੁਸੰਧੀ ਸ੍ਵਰ ਅਸਲ ਵਿਚ ਹੁੰਦਾ ਨਹੀਂ । ਇਸ ਸੰਬੰਧੀ ਅਜੇ ਹੋਰ ਖੋਜ ਕਰਨੀ ਤੇ ਉਹ ਵੀ ਯੰਤਰਾਂ ਰਾਹੀਂ ਖੋਜ ਕਰਨੀ ਬਾਕੀ ਹੈ, ਜਦੋਂ ਕਿੱਸੇ ਸਿੱਟੇ ਤੇ ਪੁਜਣਾ ਸੰਭਵ ਹੋਵੇਗਾ । ਜਿਹੜੀ ਗਲ ਉੱਪਰ ਦਿਤੀ ਸਾਰੀ ਚਰਚਾ ਤੋਂ ਜ਼ਾਹਿਰ ਹੁੰਦੀ ਹੈ ਉਹ ਇਹ ਹੈ ਕਿ ਸਮੂਹ ਉਪਭਾਸ਼ਾਵਾਂ ਵਿਚ ਹੀ ਦੁਸੰਧੀ ਸ੍ਵਰਾਂ ਦੀ ਘਾੜਤ ਲਈ

ਪਹਿਲਾ ਭਾਗ ਜਾਂ ਉਚਾਰਖੰਡ ਦਾ ਸਿਰਾ (ons t) ਹਮੇਸ਼ਾਂ ਹ੍ਰਸ੍ਵ ਸ੍ਵਰ (ਜਾਂ ਵਿਚਕਾਰਲੇ-Centralized Vowel) ਹੀ ਹੁੰਦੇ ਹਨ ਅਤੇ ਦੂਜਾ ਭਾਗ (ਜਾਂ Coda) ਲਾਂਭਲੇ ਸ੍ਵਰ (peripheral Vowels) ਤੇ ਹੁੰਦੇ ਹਨ । ਹਾਂ, ਮੁਲਤਾਨੀ ਵਿਚ ਜਾਂ ਉਰਦੂ-ਫ਼ਾਰਸੀ ਦੇ ਕੁਝ ਸ਼ਬਦਾਂ ਲਈ /ਆਇ/ ਦੁਸੰਧੀ ਸ੍ਵਰ ਦੀ ਵਰਤੋਂ ਵੀ ਹੁੰਦੀ ਹੈ । ਜਿਵੇਂ 'ਫ਼ਾਇਦਾ', 'ਕਾਇਦਾ' ਤੇ 'ਪਾਇਦਾਰ' ਆਦਿ ਸ਼ਬਦਾਂ ਵਿਚ ।

ਪੰਜਾਬੀ ਦੇ ਸ਼ਬਦਾਂ /ਗਿਆ, ਕਿਹਾ, ਰਿਹਾ, ਲਿਆ, ਪਿਆ/ ਆਦਿ ਦੇ ਉਚਾਰਨਾਂ ਬਾਰੇ ਪਏ ਭੁਲੇਖੇ ਉੱਪਰ ਦਿਤੀ ਦੁਸੰਧੀ ਸ੍ਵਰਾਂ ਦੀ ਅਣ-ਸੁਲਝੀ ਵਾਕਫ਼ੀ ਕਾਰਨ ਹੀ ਹਨ । ਕੋਈ ਲੇਖਕ ਜਦੋਂ ਕੇਂਦਰੀ (ਮਾਝੀ) ਬੋਲੀ ਦੇ ਨੇੜੇ ਜਾਣ ਦੇ ਉਪਰਾਲੇ ਵਜੋਂ, ਪ੍ਰਯਾਸ ਕਰਦਾ ਹੈ ਤਾਂ ਉਹ ਆਪਣੀ ਉਪਭਾਸ਼ਾ ਦੇ ਅਸਰਾਂ ਤੋਂ ਬਿਲਕੁਲ ਮੁਕਤ ਹੋ ਕੇ ਨਹੀਂ ਕਰ ਸਕਦਾ । ਇਸ ਤਰ੍ਹਾਂ ਉਹ ਇਹਨਾਂ ਸ਼ਬਦਾਂ ਵਿਚ ਜਾਂ ਤਾਂ /ਯ/ ਨਾਲ ਖਲਤ ਮਲਤ ਕਰ ਲੈਂਦੇ ਹਨ ਜਾਂ ਹਿੰਦੀ-ਸੰਸਕ੍ਰਿਤ ਸ਼ਬਦਾਂ ਨਾਲ ਰਲਦੇ ਮਿਲਦੇ ਪੰਜਾਬੀ ਸ਼ਬਦਾਂ ਦੀ ਉਤਪਤੀ ਢੂੰਡਦਿਆਂ ਹੋਇਆਂ ਸੰਸਕ੍ਰਿਤ-ਫਾਰਸੀ ਦੇ ਅਧੂਰੇ ਗਿਆਨ ਕਾਰਨ ਕਈ ਨਵੇਂ ਭੁਲੇਖੇ ਪਾ ਬਹਿੰਦੇ ਹਨ । ਕੁਝ ਹੋਰ 'ਵਿਦਵਾਨ' ਇਹ ਕਹਿੰਦੇ ਹਨ ਕਿ ਗੁਰਬਾਣੀ ਵਿਚ 'ਗਇਆ, ਰਹਿਆ, ਕਇਆ, ਲਇਆ' ਆਦਿ ਸ਼ਬਦਾਂ ਨੂੰ ਇੰਝ ਲਿਖਿਆ ਗਿਆ ਹੈ, ਇਸ ਲਈ ਅਸੀਂ ਵੀ ਉਹਨਾਂ ਸ਼ਬਦ-ਜੋੜਾਂ ਨੂੰ ਕਾਇਮ ਰਖੀਏ । ਇਹ ਵਿਚਾਰ ਪੰਜਾਬੀ ਦੇ ਮੌਜੂਦਾ ਉਚਾਰਨ ਤੇ ਲਿਖਣ-ਪੱਧਤੀ ਨੂੰ ਮੁਖ ਰਖਦਿਆਂ ਠੀਕ ਨਹੀਂ ਜਾਪਦੇ । ਜਿਵੇਂ ਉੱਪਰ ਦਿਤੀ ਗਈ ਦੁਸੰਧੀ ਸ੍ਵਰਾਂ ਦੀ ਸੂਚੀ ਤੋਂ ਪ੍ਰਗਟ ਹੈ 'ਗਇਆ', [ਗਅਇਆ], /ਕਹਿਆ/ [ਕਐਇਆ], /ਰਹਿਆ/ [ਰਐਹਇਆ] ਅਤੇ /ਲਇਆ/ ਵਿਚ 'ਆਇਆ' ਜਾਂ 'ਆਇਆ' ਦੁਸੰਧੀ ਸ੍ਵਰ ਦੀ ਹੋਂਦ ਪਰਤੱਖ ਹੈ ਜਿਹੜਾ ਦੁਸੰਧੀ ਸ੍ਵਰ ਪੰਜਾਬੀ ਦੀਆਂ ਸਮੂਹ ਉਪਭਾਸ਼ਾਵਾਂ ਦਾ ਨਿਰੀਖਣ ਕਰਨ ਉਪਰੰਤ ਨਹੀਂ ਮਿਲਦਾ । ਇਸ ਸਮੱਸਿਆ ਨੂੰ ਹੋਰ ਵਿਸਥਾਰ ਨਾਲ ਵਿਚਾਰਨ ਤੋਂ ਪਹਿਲਾਂ ਅਸੀਂ ਪੰਜਾਬੀ ਦੇ ਇਹਨਾਂ ਸ਼ਬਦਾਂ ਦੇ ਧਾਤੂ ਰੂਪਾਂ ਨੂੰ ਵੇਖਦੇ ਹਾਂ । /ਲੈ, ਰਹਿ, ਕਹਿ, ਪੈ, ਜਾਹ/ ਧਾਤੂ ਰੂਪ ਹਨ । (ਇਹਨਾਂ ਵਿਚੋਂ 'ਜਾਹ' ਦਾ ਰੂਪ ਮੂਲ ਧਾਤੂ 'ਗਮ' ਤੋਂ ਪ੍ਰੀਵਰਤਿਤ ਹੋਇਆ ਦਸਿਆ ਜਾਂਦਾ ਹੈ) ਇਹ ਮੂਲ ਧਾਤੂ ਆਗਿਆਰਥਕ ਕਿਰਿਆ ਦੇ ਰੂਪ ਵਿਚ ਵੀ ਵਰਤੇ ਜਾਂਦੇ ਹਨ ਜਿਹਨਾਂ ਵਿਚੋਂ ਪਹਿਲੇ ਚਾਰ ਐ-ਅੰਤਕ ਹਨ ਅਤੇ ਅਖੀਰਲਾ ਆ-ਅੰਤਕ ਹੈ । ਇਹਨਾਂ ਸ਼ਬਦਾਂ ਦੇ ਕ੍ਰਿਦੰਤ ਰੂਪ, ਲਿਆ, ਰਿਹਾ, ਕਿਹਾ, ਪਿਆ, ਗਿਆ—/ਇਆ/ ਲਾਇਆਂ ਬਣਾਏ ਜਾਂਦੇ ਹਨ । ਭਾਵ ਇਹ ਕਿ morpho phonemic ਪ੍ਰੀਵਰਤਨ ਨਾਲ ਜਿਹੜਾ ਧਾਤੂ ਐ-ਅੰਤਕ ਹੋਵੇ, ਉਸ ਦਾ ਕ੍ਰਿਦੰਤ /ਇਆ/–ਅੰਤਕ ਹੁੰਦਾ ਹੈ । ਇਹ /ਇਆ/–ਅੰਤਕ ਪੁਲਿੰਗ ਇਕ-ਵਚਨ ਲਈ ਹਨ, ਪਰ ਪੁਲਿੰਗ ਬਹੁ ਵਚਨ ਲਈ ਤੇ ਇਸਤ੍ਰੀਲਿੰਗ ਦੋਹਾਂ ਵਚਨਾਂ ਲਈ ਕ੍ਰਮਵਾਰ /ਅਏ/ ਜਾਂ /ਅਈ/ ਦੁਸੰਧੀ ਸ੍ਵਰ ਬਣਾਇਆ ਜਾਂਦਾ ਹੈ । ਇਸ ਪ੍ਰਕਾਰ ਇਹ ਪ੍ਰਤੱਖ ਹੈ ਕਿ ਇਹਨਾਂ ਸਮੂਹ ਸ਼ਬਦਾਂ ਵਿਚਲੀ ਪੈਟਰਨ ਦੀ ਏਕਤਾ, ਇਸ ਪ੍ਰਕਾਰ ਦੇ ਸਮੁਚੇ ਪੈਟਰਨ ਵਿਚ ਵਾਪਰਿਆ ਪ੍ਰੀਵਰਤਨ ਜ਼ਾਹਿਰ ਕਰਦਾ

ਹੈ। ਇਸ ਤੋਂ ਇਲਾਵਾ ਪੰਜਾਬੀ ਦੇ ਕ੍ਰਿਦੰਤ /ਤਾ/-ਅੰਤਕ ਅਤੇ /ਦਾ/-ਅੰਤਕ ਵੀ ਹੁੰਦੇ ਹਨ। ਜੇ ਧਾਤੂ ਵਿਅੰਜਨ ਅੰਤਕ ਹੋਵੇ ਜਾਂ ਐ-ਅੰਤਕ ਹੋਵੇ ਤਾਂ /ਇਆ/, ਜਿਵੇਂ ਪੜ੍ਹ-ਪੜ੍ਹਿਆ, ਰਖ-ਰਖਿਆ, ਦੌੜ-ਦੌੜਿਆ, ਲੈ-ਲਿਆ, ਰਹਿ-ਰਖਿਆ, ਜਾਹ-ਗਿਆ। (ਇਹ ਵਖਰੇ ਪ੍ਰਕਾਰ ਦਾ ਪੈਟਰਨ ਹੈ) ਪਰ ਜੇ ਕਰ ਇਹਨਾਂ ਤੋਂ ਇਲਾਵਾ ਕਿਸੇ ਹੋਰ ਸ੍ਵਰ ਨਾਲ ਧਾਤੂ ਅੰਤ ਹੁੰਦਾ ਹੋਵੇ ਤਾਂ /-ਤਾ/ ਲਾਇਆ ਜਾਂਦਾ ਹੈ ਜਿਵੇਂ, ਸੌਂ—ਸੁੱਤਾ, ਪੀ—ਪੀਤਾ, ਦੇ—ਦਿਤੇ। ਜੇ ਕਰ ਧਾਤੂ ਵਿਚ ਕਿਧਰੇ ਉਚੀ ਸੁਰ ਬੋਲਦੀ ਹੋਵੇ ਅਤੇ ਸ੍ਵਰ /ਆ/ ਜਾਂ /ਆ/ ਹੋਵੇ ਤਾਂ ਦੋ ਰੂਪਾਂ ਵਿਚ ਕ੍ਰਿਦੰਤ ਬਣਦੇ ਹਨ— ਰਿਨ੍ਹ—ਰਿਨ੍ਹਿਆ ਜਾਂ ਰਿੱਧਾ, ਗੁਨ੍ਹ—ਗੁਨ੍ਹਿਆ ਜਾਂ ਗੁੱਧਾ, ਖਾਹ—ਖਾਧਾ ਜਾਂ ਖਾਇਆ (ਪੁਆਧੀ ਵਿਚ) ਏਸੇ ਹੀ ਪੈਟਰਨ ਤੇ ਇਸੇ ਪ੍ਰਕਾਰ ਦੇ ਦੁਸੰਧੀ ਸ੍ਵਰ ਨਾਲ ਵਰਤੇ ਜਾਣ ਵਾਲੇ ਹੋਰ ਸੈਂਕੜੇ ਪੰਜਾਬੀ ਸ਼ਬਦਾਂ ਨੂੰ ਅਸੀਂ /-ਇਆ/ ਲਾ ਕੇ ਹੀ ਵਰਤਦੇ ਹਾਂ ਕਿਉਂਕਿ ਉਹਨਾਂ ਸ਼ਬਦਾਂ ਵਿਚ ਵੀ ਇਸੇ ਦੁਸੰਧੀ ਸ੍ਵਰ ਦੀ ਆਵਾਜ਼ ਸੁਣਾਈ ਦੇਂਦੀ ਹੈ ਜਿਵੇਂ :

ਕਰਾਇਆ, ਕਿਆਮਤ, ਕਾਇਆਂ, ਕਿਰਿਆ, ਖਿਆਲ, ਖੋਇਆ, ਗਿਆਨ, ਆਗਿਆ, ਧਿਆਉਣਾ, ਅਭਿਆਸ, ਸਭਿਅਤਾ, ਸੁਨਿਆਰਾ, ਹਥਿਆਰ, ਸਤਿਆ ਨਾਸ, ਘੁਮਿਆਰ, ਬਘਿਆੜ, ਪ੍ਰੀਖਿਆ, ਰਿਆਸਤ, ਵਿਆਜ ਆਦਿ।

ਜਦ ਇਹਨਾਂ ਸਮੂਹ ਸ਼ਬਦਾਂ ਵਿਚ ਤਾਂ /-ਇਆ/ ਦੀ ਆਵਾਜ਼ ਲਈ ਅਸੀਂ /-ਇਆ/ ਤੋਂ ਪਹਿਲਾਂ ਆਉਣ ਵਾਲੇ ਵਿਅੰਜਨ ਉਤੇ ਸਿਹਾਰੀ ਲਾਉਂਦੇ ਹਾਂ, ਤਾਂ 'ਕਿਹਾ, ਗਿਆ, ਰਿਹਾ, ਪਿਆ, ਲਿਆ' ਲਈ ਵਖਰਾ ਪੈਟਰਨ ਕਿਉਂ ?

ਕੁਝ ਵਿਦਵਾਨਾਂ ਵਲੋਂ ਸੁਝਾਏ ਗਏ ਇਹਨਾਂ ਸ਼ਬਦਾਂ ਨੂੰ ਜੋੜਾਂ ਦੀ ਅੱਖਰ-ਵੰਡ ਕਰ ਕੇ ਲਿਖੀਏ ਤਾਂ ਇਹ ਸਾਰੇ ਸ਼ਬਦ ਦੋ ਉਚਾਰ-ਖੰਡਾਂ (disyllabic) ਵਾਲੇ ਹੋਣਗੇ, ਹਾਲਾਂਕਿ ਪੰਜਾਬੀ ਦੇ ਪ੍ਰਾਪਤ (received pronunciation) ਉਚਾਰਨ ਅਨੁਸਾਰ ਇਹ ਸਾਰੇ ਸ਼ਬਦ ਇਕ-ਅੱਖਰੇ (mono-syllabic) ਹਨ। ਜਿਵੇਂ kia, lia, gia, pia, ria ਦੇ ਧੁਨੀ ਲੇਖਨ ਤੋਂ ਜ਼ਾਹਿਰ ਹੋ ਜਾਂਦਾ ਹੈ। ਇਸ ਲਈ ਵੀ 'ਗਇਆ, ਪਇਆ, ਲਇਆ, ਦਇਆ, ਕਹਿਆ' ਆਦਿ ਜੋੜ ਗ਼ਲਤ ਅਤੇ ਉਚਾਰਨ ਦੇ ਉਲਟ ਹਨ। ਦੂਜਾ, ਜਿਵੇਂ ਕਿ ਗਿਲ ਨੇ ਆਪਣੇ ਇਕ ਲੇਖ 'ਪੰਜਾਬੀ ਬੋਲੀ ਦਾ ਸੰਜਮ' ਵਿਚ ਕਿਹਾ ਹੈ ਕਿ ਜੇਕਰ ਤਬਦੀਲੀ ਕਰਨੀ ਹੀ ਹੈ ਤਾਂ ਇਕਸਾਰ ਕਰਨੀ ਚਾਹੀਦੀ ਹੈ ਤਾਂ ਜੁ ਪੈਟਰਨ ਦੀ ਸਮੂਚੀ ਹੋਂਦ ਬਣੀ ਰਵ੍ਹੇ ਨਾ ਕਿ ਇਕ ਅੱਧੀ ਥਾਂ ਤੇ ਮਨ-ਇਛਤ ਤੌਰ ਤੇ। ਇਸ ਤਰ੍ਹਾਂ ਉੱਪਰ ਦਿਤੀ ਸੂਚੀ ਵਿਚ ਵਰਤੇ ਗਏ /ਇਆ/ ਸ੍ਵਰ ਲਈ ਕਈ ਸ਼ਬਦਾਂ ਦੇ ਜੋੜ ਹੋਰ ਹੀ ਹੋ ਜਾਣਗੇ। ਇਹ ਹੀ ਨਹੀਂ, ਇਸੇ ਪ੍ਰਕਾਰ ਦੇ ਦੁਸੰਧੀ ਸ੍ਵਰਾਂ ਵਾਲੇ ਸ਼ਬਦ ਜਿਹਨਾਂ ਵਿਚ /ਇ/ ਲਗਦੀ ਹੈ, ਹੋਰ ਵੀ ਚਾਰ ਪ੍ਰਕਾਰ ਦੇ ਹਨ : ੧. /ਇਓ/ 'ਕਿਉ'' ; ੨. /ਇਆ/ 'ਵਿਅੰਗ' ; ੩. /ਇਐ/ 'ਲਿਆਣਾ' ਜਾਂ 'ਲਿਆਉਣਾ' ; ਅਤੇ ੪. (ਡੋਗਰੀ ਵਿਚ /ਦਿਐ/ he should give ਵਿਚ /ਇਐ/ ਦੁਸੰਧੀ ਸ੍ਵਰ ਹੈ। ਤਾਂ ਇਸ ਪ੍ਰਕਾਰ ਜਿਥੇ ਵੀ /ਇ/ ਨਾਲ ਕੋਈ ਦੁਸੰਧੀ ਸ੍ਵਰ ਬਣਦਿਆਂ

ਹੋਇਆਂ ਕੋਈ ਸ਼ਬਦ ਬਣਦਾ ਹੈ, ਉਹਨਾਂ ਸਮੂਹ ਸ਼ਬਦਾਂ ਵਿਚ ਹੀ ਤਬਦੀਲੀ ਕਰਨੀ ਪਏਗੀ । ਇਸ ਤਰ੍ਹਾਂ 'ਵਿਅੰਗ' ਨੂੰ 'ਵਇਅੰਗ' ਜਾਂ 'ਵਏਅੰਗ' ;ਕਿਉਂ ਨੂੰ ਕਇਉਂ, ਪਿਉ ਪਇਉ ਜਾਂ ਪਈਓ, ਲਿਔਣਾ ਨੂੰ ਲਇਆਉਣਾ ਲਿਖਣਾ ਪਏਗਾ ।

ਇਸ ਵਿਚਾਰ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਹ੍ਰਸ੍ਵ ਸ੍ਵਰ / ਇ / ਤੋਂ ਬਾਦ ਜਦੋਂ ਵੀ ਦੀਰਘ ਸ੍ਵਰ ਜਾਂ /ਅ/ ਦੀ ਆਵਾਜ਼ ਆਵੇ ਤਾਂ ਇਸ ਤੋਂ ਪਹਿਲਾਂ ਆਉਣ ਵਾਲੇ ਵਿਅੰਜਨ ਉਪਰ ਹਰ ਹਾਲਤ ਵਿਚ ਸਿਹਾਰੀ ਲਾਉਣੀ ਪਵੇਗੀ । ਇਸ ਪ੍ਰਕਾਰ ਕਿਹਾ, ਰਿਹਾ, ਲਿਆ, ਪਿਆ, ਅਤੇ ਗਿਆ ਸ਼ਬਦਾਂ ਨੂੰ ਇਸੇ ਰੂਪ ਵਿਚ ਲਿਖਣਾ ਹੀ ਪ੍ਰਮਾਣ-ਯੁਕਤ ਹੈ ।

ਸਮੁਚੇ ਤੌਰ ਤੇ ਕਿਸੇ ਪ੍ਰਕਾਰ ਵੀ, ਉਹਨਾਂ ਸਮੂਹ ਸ਼ਬਦਾਂ ਦੇ ਉਚਾਰਨ ਨੂੰ ਜੇ ਕਰ ਮੁਖ ਰਖ ਕੇ ਅਸੀਂ ਆਪਣੀ ਭਾਸ਼ਾ ਦੇ ਸ਼ਬਦ-ਜੋੜ ਨਿਰਧਾਰਤ ਕਰਨੇ ਹਨ ਤਾਂ ਸਮੁਚੇ vowel pattern ਦੇ ਸਮੁਚੇ behaviour ਤੋਂ ਉਪਜੇ ਅਸਰਾਂ ਤੋਂ ਪਰ੍ਹਾਂ ਜਾ ਕੇ ਕੋਈ ਨਿਰਣਾ ਦੇਣਾ ਜਾਂ ਨਵੀਆਂ ਘਾੜਤਾਂ ਕਰਨੀਆਂ ਵਿਗਿਆਨਕ ਨਹੀਂ, ਪੰਜਾਬੀ ਭਾਸ਼ਾ ਨਾਲ ਬੇਇਨਸਾਫੀ ਹੈ ।

## ਸੰਦਰਭ ਸੂਚੀ


੧. ਹਰਕੀਰਤ ਸਿੰਘ, ੧੯੬੮ : A Comparative study of Majhi and Multani. (unpublished thesis for Ph.d P. U. Chandigarh).

੨. ਹਰਕੀਰਤ ਸਿੰਘ ਤੇ ਬਾਹਰੀ, ਉੱਜਲ ਸਿੰਘ ੧੯੭੨ : "ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ" ਬਾਹਰੀ ਪਬਲੀਕੇਸ਼ਨਜ਼ (ਪ੍ਰਾ) ਲਿਮਿਟਿਡ ਨ: ਦਿੱਲੀ ।

੩. ਸੰਧੂ, ਬਲਬੀਰ ਸਿੰਘ ੧੯੬੮ : A Descriptive Grammar of Puadhi PARKH vol 2,1968,P.U.Chandigarh

੪. ਗਿੱਲ, ਹਰਜੀਤ ਸਿੰਘ ਤੇ ਹੈਨਰੀ ਗਲੀਸਨ ੧੯੬੯ : A Reference Grammar of Punjabi— Punjabi University, Patiala.

੫. ਬਾਹਰੀ, ਉੱਜਲ ਸਿੰਘ ੧੯੬੭ : 'ਪੁਣਛੀ, ਡੋਗਰੀ ਅਤੇ ਪੰਜਾਬੀ', ਪੰਜਾਬੀ ਦੁਨੀਆ, ਅਪ੍ਰੈਲ ੧੯੬੭, ਪਟਿਆਲਾ ।

੬. ਬਾਹਰੀ, ਉੱਜਲ ਸਿੰਘ : 'ਪੰਜਾਬੀ ਸ਼ਬਦ-ਜੋੜਾਂ ਦੀ ਸਮੱਸਿਆ', 'ਭਾਖਾ ਸੰਜਮ', April ੧੯੬੯, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

# ਉਸਤਾਦ ਵਿਧਾਤਾ ਸਿੰਘ ਤੀਰ

## ਧਰਮਪਾਲ ਸਿੰਗਲ

ਸਰਦਾਰ ਵਿਧਾਤਾ ਸਿੰਘ ਤੀਰ ਪੰਜਾਬੀ ਦੇ ਇਕ ਉਘੇ ਲਿਖਾਰੀ ਸਨ, ਕਵਿਤਾ ਦੇ ਖੇਤਰ ਵਿਚ ਇਹਨਾਂ ਦਾ ਕੰਮ ਮੋਢੀਆਂ ਵਾਲਾ ਹੈ। ਅੰਮ੍ਰਿਤਸਰ ਦੇ ਕਵੀ-ਦਰਬਾਰਾਂ ਦੀ ਇਹ ਜਿੰਦ-ਜਾਨ ਰਹੇ ਹਨ ਅਤੇ ਖ਼ੁਦ ਹੀ ਕਵਿਤਾ ਨਹੀਂ ਰਚੀ ਸਗੋਂ ਅਣਗਿਣਤ ਨੌਜਵਾਨਾਂ ਨੂੰ ਮਾਂ ਪੰਜਾਬੀ ਦੇ ਮੰਦਰ ਦਾ ਸੁਚਾ ਤੇ ਸੱਚਾ ਪੁਜਾਰੀ ਬਣਾਇਆ ਤੇ ਇਕ ਸੰਸਥਾ ਵਾਲਾ ਕੰਮ ਕੀਤਾ। ਇਹ ਬਹੁਤ ਲੰਮੇ ਸਮੇਂ ਤੀਕ ਪੰਜਾਬੀ ਲੇਖਣ ਦੀ ਅਗਵਾਈ ਕਰਦੇ ਰਹੇ, ਪਹਿਲਾਂ 'ਫੁਲਵਾੜੀ' ਦੇ ਸੰਪਾਦਕ ਦੇ ਤੌਰ ਤੇ ਅਤੇ ਮਗਰੋਂ 'ਕਵਿਤਾ' ਦੇ ਮੁਖ ਸੰਪਾਦਕ ਦੇ ਤੌਰ ਤੇ। ਪੰਜਾਬੀ ਕਵਿਤਾ ਨੂੰ ਕਿੱਸਾਕਾਰੀ ਦੇ ਅਤੇ ਧਾਰਮਿਕ ਤੰਗ ਨਜ਼ਰੀਏ ਵਿਚੋਂ ਕੱਢ ਕੇ ਇਹਨਾਂ ਨੇ ਨਵੇਂ ਉਸਾਰੂ ਤੇ ਨਰੋਏ ਦੇਸ਼ ਭਗਤੀ, ਪਰਕ, ਸਮਾਜਿਕ ਜ਼ਿੰਮੇਵਾਰੀ ਭਰਿਆ, ਧਾਰਮਿਕ ਵਾਤਾਵਰਣ ਦਿਤਾ। ਉਹ ਉੱਚ ਸ਼੍ਰੇਣੀ ਦੇ ਨਹੀਂ ਸਗੋਂ ਦੇਸ਼ ਦੇ ਸਰਵਤਾਰਾ ਵਰਗ ਦੇ ਕਵੀ ਸਨ।

ਵਿਧਾਤਾ ਸਿੰਘ ਦਾ ਜਨਮ ਸੰਨ ੧੯੦੧ ਈ: ਵਿਚ ਪਿੰਡ ਘੁਘਰੋਟ, ਜ਼ਿਲਾ ਰਾਵਲਪਿੰਡੀ ਵਿਖੇ ਹੋਇਆ। ਆਪ ਦੇ ਪਿਤਾ ਦਾ ਨਾਂ ਸ: ਹਰੀ ਸਿੰਘ ਤੇ ਮਾਤਾ ਦਾ ਨਾਂ ਸ੍ਰੀਮਤੀ ਕਾਨ੍ਹ ਦੇਵੀ ਸੀ। ਬਚਪਨ ਦਾ ਨਾਂ ਦਮੋਦਰ ਸਿੰਘ ਸੀ। ਇਕ ਸਿਖ ਬ੍ਰਾਹਮਣ ਘਰਾਣੇ ਵਿਚ ਜਨਮ ਲੈਣ ਸਦਕਾ ਲਿਖਣ ਪੜ੍ਹਨ ਦੀ ਦਾਤ ਜਮਾਂਦਰੂ ਸੰਸਕਾਰਾਂ ਤੋਂ ਮਿਲੀ ਸੀ ਪਰ ਪੱਕੇ ਗੁਰਮੁਖ ਤੇ ਪ੍ਰਸਿੱਧ ਨਿਰੰਕਾਰੀ ਸੰਤ ਭਾਈ ਹਰੀ ਸਿੰਘ ਤੇ ਪੰਜਾਬੀ ਦੇ ਅਗਾਂਹ ਵਧੂ ਕਵੀ ਸਰਦਾਰ ਹੀਰਾ ਸਿੰਘ ਦਰਦ ਦੀ ਸੰਗਤ, ਪ੍ਰਭਾਵ ਤੇ ਪ੍ਰੇਰਨਾ ਨੇ ਆਪ ਨੂੰ ਸਿਖ ਇਤਿਹਾਸ ਤੇ ਸਿਖ ਰਹੁਰੀਤ, ਮਰਯਾਦਾ ਤੇ ਸਾਹਿਤ ਵਲ ਹੋਰ ਵੀ ਅਗੇ ਵਧ ਕੇ ਕੰਮ ਕਰਨ ਦੀ ਪ੍ਰੇਰਨਾ ਦਿਤੀ।

ਭਾਈ ਹਰੀ ਸਿੰਘ ਜੀ ਆਪ ਦੇ ਨਾਨਾ ਤੇ ਦਰਦ ਜੀ ਆਪ ਦੇ ਮਾਮਾ ਜੀ ਸਨ। ੧੫ ਸਾਲ ਦੀ ਉਮਰ ਵਿਚ ਆਪ ਨੇ ਨਾਨਕਿਆਂ ਦੇ ਧਾਰਮਿਕ ਵਾਤਾਵਰਣ ਵਿਚ ਅੰਮ੍ਰਿਤ ਪਾਨ ਕੀਤਾ ਤੇ ਦਮੋਦਰ ਸਿੰਘ ਦੀ ਥਾਂ ਆਪ ਦਾ ਨਾਂ ਵਿਧਾਤਾ ਸਿੰਘ ਰਖਿਆ ਗਿਆ, ਮਗਰੋਂ ਕਵੀ ਦੇ ਨਾਤੇ 'ਤੀਰ' ਆਪ ਨੇ ਆਪਣਾ ਉਪਨਾਮ ਰਖ ਲਿਆ।

ਆਪ ਦੇ ਪਿਤਾ ਦੀ ਜ਼ਮੀਨ ਸਿਰਫ਼ ਤਿੰਨ ਏਕੜ ਹੀ ਸੀ ਜਿਸ ਕਰਕੇ ਘਰ ਦੀ ਹਾਲਤ ਆਰਥਿਕ ਤੌਰ ਤੇ ਬਹੁਤੀ ਚੰਗੀ ਨਹੀਂ ਸੀ। ਇਸ ਦੇ ਫਲਰੂਪ ਆਪ ਨੂੰ ਗ਼ਰੀਬੀ ਦੇ ਨਾਲ ਨਾਲ ਬੇ-ਜ਼ਮੀਨੇ ਕਿਸਾਨਾਂ, ਮਜ਼ਦੂਰਾਂ ਦੀ ਹਾਲਤ ਨੂੰ ਨੇੜਿਓਂ ਤੇ ਨਿਜੀ ਤਜਰਬੇ ਨਾਲ ਘੋਖਣ ਪੜਤਾਲਣ ਦਾ ਮੌਕਾ ਮਿਲਿਆ। ਇਹੋ ਪ੍ਰਭਾਵ ਅਗੇ ਜਾਕੇ ਆਪ ਦੀ ਕਵਿਤਾ ਦਾ ਧੁਰਾ ਬਣਿਆ ਰਿਹਾ। ਇਹੋ ਕਾਰਨ ਹੈ ਕਿ ਆਪ ਸਿਖੀ ਬਾਰੇ ਲਿਖਦੇ ਹੋਏ ਵੀ ਸਿਖੀ ਦੇ ਉਸੇ ਰੂਪ ਨੂੰ ਵਧੇਰੇ ਅਗੇ ਲਿਆਉਂਦੇ ਸੀ ਜਿਸ ਵਿਚ ਗਰੀਬਾਂ, ਮਾੜਿਆਂ ਨਿਤਾਣਿਆਂ ਧਿਰਕਾਰਿਆਂ ਤੇ ਢੱਠੇ ਹੋਇਆਂ ਦੇ ਉਠਾਨ ਦਾ ਉਹਨਾਂ ਨੂੰ ਹੱਲਾ-ਸ਼ੇਰੀ ਦੇਣ ਦਾ ਭਾਵ ਵਧੇਰੇ ਹੁੰਦਾ ਸੀ।

ਆਪ ਦੀ ਮੁਢਲੀ ਵਿਦਿਆ ਨਾਨਕਿਆਂ ਕੋਲ ਜ਼ਿਲਾ ਜਿਹਲਮ ਦੇ ਇਲਾਕੇ ਵਿਚ ਹੋਈ। ਆਪ ਸਕੂਲ ਵਿਚ ਸਿਰਫ਼ ਪੰਜ ਜਮਾਤਾਂ ਤੱਕ ਹੀ ਪੜ੍ਹਾਈ ਜਾਰੀ ਰਖ ਸਕੇ, ਮਗਰੋਂ ਵਕਤ ਦੇ ਹਾਲਾਤ ਹਥੋਂ ਮਜਬੂਰ ਹੋ ਕੇ ਇਹ ਅੰਮ੍ਰਿਤਸਰ ਆ ਵਸੇ। ਆਪ ਪਹਿਲਾਂ ਗੁਰਦੁਆਰੇ ਦੇ ਗ੍ਰੰਥੀ ਦਾ ਫਰਜ਼ ਨਿਭਾਹੁੰਦੇ ਰਹੇ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਤੇ ਗੁਰਮਤ-ਦਰਸ਼ਨ ਜਾਣਨ ਦਾ ਅਵਸਰ ਮਿਲਿਆ। ਕੁਝ ਚਿਰ ਆਪ ਗਿਆਨੀ ਦੇ ਅਧਿਆਪਕ ਵੀ ਲਗੇ ਰਹੇ ਪ੍ਰੰਤੂ ਛੇਤੀ ਹੀ ਸਾਰੇ ਕੰਮ-ਧੰਦੇ ਛੱਡ ਕੇ ਇਹਨਾਂ ਨੇ ਮਾਈ ਸੇਵਾ ਬਾਜ਼ਾਰ ਅੰਮ੍ਰਿਤਸਰ ਵਿਚ ਕਿਤਾਬਾਂ ਦੀ ਇਕ ਦੁਕਾਨ ਖੋਲ੍ਹ ਲਈ। ਰੋਜ਼ਗਾਰ ਦੇ ਇਹਨਾਂ ਸਭ ਸਾਧਨਾਂ ਨੇ ਵੀ ਉਨ੍ਹਾਂ ਦੀ ਕਾਵਿ-ਕਲਾ ਵਿਚ ਆਪੋ ਆਪਣਾ ਹਿੱਸਾ ਪਾਇਆ ਤੇ ਆਪ ਖੁਦ ਪੁਸਤਕਾਂ ਲਿਖਣ, ਕਵੀ-ਦਰਬਾਰਾਂ ਵਿਚ ਸ਼ਰਕਤ ਕਰਨ ਤੋਂ ਛੁਟ ਨੌਜਵਾਨ ਤੇ ਵਡੇਰੀ ਉਮਰ ਦੇ ਕਵੀਆਂ ਦੀ ਕਵਿਤਾ ਦੀ ਇਸਲਾਹ ਵੀ ਕਰਦੇ ਰਹੇ।

ਆਪ ਅਜੇ ਚੌਥੀ ਜਮਾਤ ਵਿਚ ਹੀ ਪੜ੍ਹਦੇ ਸਨ ਜਦ ਪੰਜਾਬੀ ਵਿਚ ਕਵਿਤਾ ਕਰਨ ਲੱਗੇ। ਉਦੋਂ ਉਨ੍ਹਾਂ ਦੀ ਉਮਰ ੧੪ ਵਰ੍ਹਿਆਂ ਦੀ ਸੀ। ਗਿਆਨੀ ਹੀਰਾ ਸਿੰਘ ਦਰਦ ਇਨ੍ਹਾਂ ਦੇ ਸਹਿੱਤਕ ਗੁਰੂ ਸਨ ਜੋ ਕਵਿਤਾ ਵਿਚ ਇਸਲਾਹ ਕਰਨ ਦੇ ਨਾਲ ਨਾਲ ਉਨ੍ਹਾਂ ਨੂੰ ਸਮਾਜ-ਵਾਦੀ ਫਲਸਫ਼ੇ ਦੇ ਨੇੜੇ ਵੀ ਲਿਆ ਰਹੇ ਸਨ। ਅੰਮ੍ਰਿਤਸਰ ਆ ਕੇ ਇਹਨਾਂ ਨੇ ਗਿਆਨੀ ਪਾਸ ਕਰ ਲਈ ਅਤੇ ਮਗਰੋਂ ਗਿਆਨੀ ਲਈ ਹੀ ਤਿਆਰ ਕਰਨ ਲਈ ਵਿਦਿਆਰਥੀਆਂ ਦੇ ਲਾਭ ਹਿਤ 'ਗਿਆਨ ਵਿਦਿਆਲਾ' ਖੋਲ੍ਹ ਲਿਆ।

ਵਿਧਾਤਾ ਸਿੰਘ ਤੀਰ ਨੇ ਕਵਿਤਾ ਤੋਂ ਛੁਟ ਢੇਰ ਸਾਰਾ ਬਾਲ ਸਾਹਿਤ, ਸਿਖਿਆ ਪੁਸਤਕਾਂ, ਟੀਕੇ ਤੇ ਇਤਿਹਾਸਕ ਪ੍ਰਸੰਗ ਵੀ ਲਿਖੇ। ਆਪ ਦੀ ਕਵਿਤਾ ਨੂੰ ਮੋਟੇ ਤੌਰ ਤੇ ਤਿੰਨ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ। ਆਪ ਦੀ ਕਵਿਤਾ ਦੀ ਪਹਿਲੀ ਧਾਰਾ ਸਿਖ-ਜੀਵਨ, ਗੁਰਮਤ ਦਰਸ਼ਨ, ਸਿਖ-ਇਤਿਹਾਸ ਤੇ ਗੁਰੂ ਵਿਅਕਤੀਆਂ ਨਾਲ ਸਬੰਧਿਤ

ਕਵਿਤਾ ਹੈ। ਦੂਜੀ ਕਾਵਿ-ਧਾਰਾ ਉਹ ਹੈ ਜਿਸ ਨੂੰ ਸਮਕਾਲੀ-ਸਮਾਜਿਕ ਰਾਜਨੀਤਕ ਕਾਵਿ-ਧਾਰਾ ਦਾ ਨਾਂ ਦਿਤਾ ਜਾ ਸਕਦਾ ਹੈ ਅਤੇ ਤੀਜੀ ਕਾਵਿ-ਧਰਾ ਸੰਸਕ੍ਰਿਤ ਮਹਾਂ-ਕਾਵਿਆਂ ਦੇ ਆਧਾਰ ਤੇ ਲਿਖੇ ਗ੍ਰੰਥਾਂ ਦੀ ਹੈ। ਪਹਿਲੀ ਕਾਵਿ-ਧਾਰਾ ਵਿਚ ਅਣਿਆਲੇ ਤੀਰ (ਪਹਿਲਾ ਭਾਗ ੧੯੨੯,ਦੂਜਾ ਭਾਗ ੧੯੪੬ ਈ:) ਦਸਮੇਸ਼ ਦਰਸ਼ਨ (੧੯੪੧ ਈ:) ਗੁੰਗੇ ਗੀਤ(੧੯੪੪ ਈ:) ਜੀਵਨ ਕਥਾ ਬੰਦਾ ਬਹਾਦਰ (੧੯੪੫ ਈ:) ਆਦਿ ਸ਼ਾਮਲ ਕੀਤੇ ਜਾ ਸਕਦੇ ਹਨ। ਦੂਜੀ ਕਾਵਿ-ਧਾਰਾ ਵਿਚ ਅਣਿਆਲੇ ਤੀਰ ਦੀਆਂ ਕੁਝ ਕਵਿਤਾਵਾਂ ਤੋਂ ਛੁਟ ਤੀਰ ਤਰੰਗ (ਜਿਸ ਨੂੰ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ ਸੀ ਤੇ ਇਸ ਬਦਲੇ ਆਪ ਨੂੰ ਇਕ ਹਜ਼ਾਰ ਰੁਪਿਆ ਜੁਰਮਾਨਾ ਤੇ ਤਿੰਨ ਸਾਲ ਦੀ ਕੈਦ ਦੀ ਸਜ਼ਾ ਮਿਲੀ ਸੀ), ਨਵੇਂ ਨਿਸ਼ਾਨੇ (੧੯੫੬ ਈ:), ਅਣੀਆਂ (੧੯੬੧ ਈ:) ਆਦਿ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ। ਇਸ ਤੋਂ ਛੁਟ ਉਹਨਾਂ ਦੀ ਪਹਿਲੀ ਧਾਰਾ ਵਿਚ ਗਿਣਾਏ ਗ੍ਰੰਥਾਂ 'ਚੋਂ ਵੀ ਇਹੋ ਜਿਹੀਆਂ ਕਵਿਤਾਵਾਂ ਢੇਰ ਸਾਰੀਆਂ ਲੱਭ ਪੈਂਦੀਆਂ ਹਨ, ਜਿਹਨਾਂ ਵਿਚੋਂ ਉਹਨਾਂ ਦਾ ਸਮਾਜਵਾਦੀ ਆਸ਼ਾ ਸਪੱਸ਼ਟ ਝਾਕਦਾ ਹੋਇਆ ਨਜ਼ਰ ਪੈਂਦਾ ਹੈ। ਤੀਜੀ ਕਾਵਿ-ਧਾਰਾ ਵਿਚ ਰੂਪ ਰਾਣੀ ਸ਼ਕੁੰਤਲਾ (੧੯੪੯ ਈ:) ਰਾਜਾ ਨਲਦਮਯੰਤੀ (੧੯੩੫ ਈ:) ਅਤੇ ਧਰੂ ਭਗਤ ਤੇ ਕਾਲੀਦਾਸ ਆਦਿ ਰਚਨਾਵਾਂ ਨੂੰ ਰਖਿਆ ਜਾ ਸਕਦਾ ਹੈ।

ਤੀਰ ਜੀ ਦੀ ਕਵਿਤਾ ਦੀ ਸਭ ਤੋਂ ਉਘੀ ਵਿਸ਼ੇਸ਼ਤਾ ਉਹਨਾਂ ਦੀ ਲੋਕ-ਬੋਲੀ ਦੀ ਚੋਣ ਅਤੇ ਉਸ ਉਤੇ ਉਹਨਾਂ ਦਾ ਅਬੂਰ ਹਾਸਿਲ ਹੋਣਾ ਹੈ। ਉਹ ਇਕ ਪਾਸੇ ਕਿਸਿਆਂ ਦਾ ਸ਼ਿੰਗਾਰ ਬਣਨ ਵਾਲੀ ਫਾਰਸੀ, ਉਰਦੂ, ਸ਼ੈਲੀ ਤੋਂ ਕੰਨੀ ਕਤਰਾਉਂਦੇ ਸਨ ਤਾਂ ਦੂਜੇ ਪਾਸੇ ਸੰਸਕ੍ਰਿਤਿਆਈ, ਹਿੰਦੀ, ਪੰਜਾਬੀ ਤੋਂ ਉਹਨਾਂ ਨੂੰ ਸਖ਼ਤ ਚਿੜ੍ਹ ਸੀ। ਉਹਨਾਂ ਦਾ ਲਿਖਣ ਢੰਗ ਬੜਾ ਸਿੱਧਾ, ਸਰਲ, ਬਾਮੁਹਾਵਰਾ, ਤੋਲ ਤੁਕਾਂਤ ਤੇ ਪੂਰਾ ਉਤਰਨ ਵਾਲਾ ਅਤੇ ਸਪੱਸ਼ਟ ਸੀ। ਉਹਨਾਂ ਦੀ ਕਵਿਤਾ ਉਹਨਾਂ ਦੇ ਆਪਣੇ ਨਿਜੀ ਆਪੇ ਵਾਂਗ ਹੀ ਗੰਭੀਰ, ਸੰਜਮ ਭਰਪੂਰ ਪਰ ਸਿੱਧੀ ਸਾਦੀ ਹੁੰਦੀ ਸੀ।

ਆਪ ਦੀ ਕਵਿਤਾ ਬਾਰੇ ਡਾ: ਪਿਆਰਾ ਸਿੰਘ ਹੁਰੀਂ ਲਿਖਦੇ ਹਨ— "ਕਿਰਤੀ ਕਿਸਾਨਾਂ ਤੋਂ ਛੁਟ ਉਹਨਾਂ ਨੇ ਸਮਾਜ ਦੇ ਹੋਰ ਕੋਹੜਾਂ-ਛੂਤ-ਛਾਤ, ਵਹਿਮ-ਭਰਮ, ਪਾਖੰਡ, ਨਸ਼ਾਖੋਰੀ, ਬਾਲ ਵਿਧਵਾ, ਯਤੀਮ, ਬੇ-ਇਨਸਾਫੀ, ਜਹਾਲਤ ਆਦਿ ਢਾਹੂ ਤਾਕਤਾਂ ਉਪਰ ਕਲਮ ਚਲਾਈ ਹੈ। ਤੀਰ ਜੀ ਜਿਸ ਵੀ ਬੁਰਿਆਈ ਨੂੰ ਨਿਸ਼ਾਨਾ ਬਣਾਉਂਦੇ ਹਨ, ਉਸ ਦੀ ਤਹਿ ਤਕ ਜਾ ਕੇ ਸਾਨੂੰ ਉਹਨਾਂ ਦੀ ਅਸਲੀਅਤ ਅਤੇ ਮਾੜੇ ਕਰਮ ਤੋਂ ਜਾਣੂ ਕਰਵਾਉਂਦੇ ਹਨ।"

ਤੀਰ ਜੀ ਦੀ ਕਵਿਤਾ ਨੂੰ ਸੂਈ ਦੇ ਨੱਕ ਵਿਚ ਪਰੋਣ ਦਾ ਆਹਰ ਕਰਦੇ ਹੋਏ ਸ੍ਰੀ ਸ. ਸ. ਅਮੋਲ ਲਿਖਦੇ ਹਨ— "ਤੀਰ ਜੀ ਕਿਹੜੇ ਵਾਦ ਦੇ ਹਾਮੀ ਸਨ? ਮੇਰਾ ਉਤਰ ਏਹੀ ਹੈ ਕਿ ਉਹ ਸਰਵ-ਵਾਦ ਦਾ ਮੁਖ ਗੁਰ, ਭਲਾਈ ਵਾਦ ਸੀ। ਜੋ ਵਿਚਾਰ ਮਨੁਖਤਾ ਦੇ ਭਲੇ ਦਾ ਹੈ, ਜਿਸ ਰਾਹੀਂ ਦੇਸ਼ ਵਾਸੀਆਂ ਦਾ ਭਲਾ ਹੁੰਦਾ ਹੈ, ਉਹ ਕਿਸੇ ਵਾਦ

ਵਿਚ ਵੀ ਹੋਵੇ, ਤੀਰ ਉਸ ਨੂੰ ਛੂਹ ਲੈਂਦਾ ਸੀ। ... ... ਉਹ ਮਾਨਵ ਵਾਦੀ ਸਨ, ਜਿਹਨਾਂ ਨੇ ਆਪਣਾ ਮਾਨਵ-ਵਾਦ, ਮਾਣਿਆ, ਜੀਵਿਆ, ਲਿਖਿਆ, ਸੁਣਾਇਆ, ਛਾਪਿਆ ਅਤੇ ਪਰਚਾਰਿਆ। ਇਸ ਮਾਨਵ-ਵਾਦ ਦੇ ਪਿਛੇ ਅਤੇ ਇਸ ਦੀ ਨੀਂਹ ਜਾਂ ਪ੍ਰੇਰਕ ਸ਼ਕਤੀ ਇਸ ਤੋਂ ਵੀ ਇਕ ਵਡਾ ਵਾਦ ਮਾਨਵਤਾ ਦਾ ਕਰਤਾ ਈਸ਼ਵਰਵਾਦ ਸੀ। ਇਸ ਤਕ ਪਹੁੰਚਣ ਲਈ ਤੀਰ ਜੀ ਵਾਸਤੇ ਮਾਨਵਵਾਦ, ਦੇਸ਼ਵਾਦ ਭਲਾਈਵਾਦ, ਕ੍ਰਾਂਤੀਵਾਦ ਆਦਿ ਸਭੇ ਸਾਧਨ ਸਨ।''

ਇੰਝ, ਵਿਧਾਤਾ ਸਿੰਘ ਤੀਰ ਨੇ ਮਾਂ-ਪੰਜਾਬੀ ਦੀ ਵਡਮੁਲੀ ਸੇਵਾ ਕੀਤੀ ਹੈ, ਇਸ ਵਿਚ ਨਵਾਂ ਸੁਹਜ-ਸੁਆਦ ਭਰਿਆ ਹੈ, ਸਟੇਜਾਂ ਦੀ ਸ਼ਿੰਗਾਰ ਰਸੀ ਮੁਹਾਰ ਨੂੰ ਮੋੜ ਕੇ ਸਾਰਥਕਤਾ ਦਿਤੀ ਹੈ ਅਤੇ ਸਾਦ-ਮੁਰਾਦੀ ਕਾਵਿ ਬੋਲੀ ਨਾਲ ਪੰਜਾਬੀ ਭਾਸ਼ਾ ਨੂੰ, ਨਵੇਂ ਸ਼ਬਦ, ਬਿੰਬ, ਪ੍ਰਤੀਕ ਤੇ ਮੁਹਾਵਰੇ ਦੇ ਕੇ, ਭਰਪੂਰ ਕੀਤਾ ਹੈ।

———

# ਪੰਜਾਬੀ ਲੋਕ ਗੀਤ–ਰੂਪ ਤੇ ਬਣਤਰ

ਸੇਵਾ ਸਿੰਘ

ਰਿਆਸਤ ਕਸ਼ਮੀਰ ਵਿਚ ਮਰਦਮ ਸ਼ੁਮਾਰੀਆਂ ਅਨੁਸਾਰ ਕਸ਼ਮੀਰੀ, ਪੰਜਾਬੀ ਅਤੇ ਪਹਾੜੀ ਤਿੰਨ ਪ੍ਰਮੁਖ ਬੋਲੀਆਂ ਮੰਨੀਆਂ ਗਈਆਂ ਹਨ । ੧੯੪੭ ਤੋਂ ਪਹਿਲਾਂ ਕਸ਼ਮੀਰੀ ਤੋਂ ਬਾਅਦ ਪੰਜਾਬੀ ਹੀ ਦੂਜੀ ਵਡੀ ਜ਼ਬਾਨ ਮੰਨੀ ਜਾਂਦੀ ਸੀ । ਰਿਆਸਤ ਦਾ ਬਹੁਤਾ ਪੰਜਾਬੀ ਬੋਲਦਾ ਇਲਾਕਾ ਪਛਮੀ ਪੰਜਾਬ ਦੀਆਂ ਹੱਦਾਂ ਨਾਲ ਲਗਦਾ ਹੈ । ਪੰਜਾਬ ਦੇ ਉਸ ਭਾਗ ਨਾਲ ਰਿਆਸਤ ਦੇ ਪੰਜਾਬੀ ਭਾਗ ਦੇ ਸਮਾਜਕ, ਸਭਿਆਚਾਰਕ ਅਤੇ ਇਤਿਹਾਸਕ ਸੰਪਰਕ ਕਾਰਨ ਰਿਆਸਤ ਦੇ ਪੰਜਾਬੀ ਸਭਿਆਚਾਰ ਦੀ ਪੰਜਾਬ ਨਾਲੋਂ ਬਹੁਤੀ ਵਖਰਤ ਨਹੀਂ । ਇਸ ਤਰਾਂ ਪੰਜਾਬੀ ਬੋਲੀ ਵਾਂਗ ਪੰਜਾਬੀ ਲੋਕ-ਸਾਹਿਤ ਵੀ ਰਿਆਸਤ ਵਿਚ ਪਰਵੇਸ਼ ਕਰਦਾ ਰਿਹਾ ਹੈ ਜਾਂ ਇਥੋਂ ਦੇ ਲੋਕ-ਸਾਹਿਤ ਨੂੰ ਪ੍ਰਭਾਵਤ ਕਰਦਾ ਰਿਹਾ ਹੈ । ਵਿਸ਼ੇਸ਼ ਤੌਰ ਤੇ ਪਛਮੀ ਪੰਜਾਬ ਰਾਹੀਂ ਇਹ ਪ੍ਰਭਾਵ ਵਧੇਰੇ ਉਜਾਗਰ ਹੁੰਦੇ ਰਹੇ ਹਨ ।

ਪੰਜਾਬੀ ਦੀ ਮਹੱਤਵਪੂਰਣ ਵਿਸ਼ੇਸ਼ਤਾ ਇਹ ਹੈ ਕਿ ਇਹਦੀਆਂ ਅਨੇਕਾਂ ਉਪ-ਬੋਲੀਆਂ ਹੋਣ ਦੇ ਬਾਵਜੂਦ ਇਸ ਦੀ ਸ਼ਬਦਾਵਲੀ ਦਾ ਰੂਪ ਕੁਝ ਸਥਾਨਕ ਅੰਤਰ ਦੇ ਸਾਰੇ ਪੰਜਾਬੀ ਖੇਤਰ ਵਿਚ ਇਕੋ ਜਿਹਾ ਰਿਹਾ ਹੈ । ਪੰਜਾਬੀ ਦੇ ਸਾਹਿਤਕਾਰ ਸਾਹਿਤ ਦੀ ਸਿਰ-ਜਣਾ ਕਰਨ ਸਮੇਂ ਬੋਲੀ ਦੇ ਠੇਠ ਰੂਪ ਨੂੰ ਹੀ ਵਰਤਦੇ ਰਹੇ ਹਨ । ਪ੍ਰੰਤੂ ਲੋਕ ਸਾਹਿਤ ਲਈ ਸਥਾਨਕ ਉਪ-ਬੋਲੀ ਹੀ ਢੁਕਦਾ ਮਾਧਿਅਮ ਬਣਿਆ ਰਿਹਾ ਹੈ । ਸੋ ਹਰ ਭਿੰਨ ਭਿੰਨ ਖੇਤਰ ਵਿਚ ਉਚਾਰਣ ਦੇ ਵਖੋ ਵਖਰੇ ਰੂਪਾਂ ਦਾ ਪਰਚਲਤ ਰਹਿਣਾ ਕੁਦਰਤੀ ਗਲ ਸੀ । ਜਿਥੇ ਰਿਆਸਤ ਵਿਚ ਠੇਠ ਪੰਜਾਬੀ ਦੇ ਲੋਕ ਗੀਤ ਗਾਉਂਦੇ ਸੁਣੇ ਜਾਂਦੇ ਹਨ ਉਥੇ ਰਿਆ-ਸਤ ਵਿਚ ਡੋਗਰੀ, ਚਿਭਾਲੀ, ਪੁਣਛੀ ਅਤੇ ਪਹਾੜੀ ਵਿਚ ਵਖੋ ਵਖਰੇ ਪ੍ਰਭਾਵਾਂ ਹੇਠ ਗੀਤਾਂ ਦੀ ਸ਼ੈਲੀ ਦੇ ਰੂਪ ਵਖੋ ਵਖਰੇ ਪ੍ਰਗਟ ਹੁੰਦੇ ਹਨ । ਇਹਨਾ ਗੀਤਾਂ ਵਿਚ ਵਿਆਕਰਣ ਦੇ

ਆਧਾਰ ਤੇ ਅਤੇ ਲਹਿਜੇ ਵਜੋਂ ਕੀ ਵਿਸ਼ੇਸ਼ਤਾਈਆਂ ਹਨ, ਉਹਨਾਂ ਦਾ ਕੁਝ ਵਰਣਨ ਕਰਨਾ ਉਚਿਤ ਜਾਪਦਾ ਹੈ। ਪਹਿਲਾਂ ਅਸੀਂ ਵਿਆਕਰਣ ਨੂੰ ਹੀ ਲੈਂਦੇ ਹਾਂ ਜੋ ਪਰਚਲਤ ਗੀਤਾਂ ਵਿਚੋਂ ਸਾਨੂੰ ਪ੍ਰਗਟ ਹੁੰਦਾ ਹੈ :

## ਵਿਆਕਰਣ (ਪੜਨਾਂਵ)

**ਉਤਮ ਪਰਖ :—** ਮੇਂ (ਮੈਂ), ਮਾਹੜਾ, ਮੈਂਕੀ (ਪੁਣਛੀ ਵਿਚ)

**ਉਦਾਹਰਣ :—** (੧) ਅੰਮਾਂ ਮਾਹੜੀ ਡੋਲੀ ਕੋ ਚਾਰ ਹੀ ਪਾਵੇ,
ਬਾਵੇ ਸਟ ਦਿਤੀਆਂ ਵਿਚ ਦਰਾਵੇ।
ਮੈਂ ਘੋਲੀ ਮਾਹੜੀਏ ਅੰਮਾਂ।

(੨) ਦੇਈਂ ਉਮਰੇ ਬਾਬਲ ਮੈਂ ਕੀ ਚੰਨਣਾਂ ਦਾ ਭਿੰਡੜਾ,
ਤੁੜਾ ਕਾਜ ਰਚਾਇਆ ਅੰਬੜੀ ਲਾਲਾ ਰੰਗਲਾ।

**ਮਧਮ ਪੁਰਖ :—** ਸਬੰਧ ਵਾਚਕ 'ਜਿੜਾ' ਤੇ ਪ੍ਰਸ਼ਨ ਵਾਚਕ 'ਕਿੜਾ' ਸ਼ਬਦ ਆਮ ਵਰਤੀਂਦੇ ਹਨ।

**ਕਾਰਕ :—** ਵਿਆਕਰਣ ਦੇ ਕਾਰਕ ਰੂਪ ਠੇਠ ਪੰਜਾਬੀ ਦੀ ਥਾਂ ਲਹਿੰਦੀ ਬੋਲੀ ਨਾਲ ਮਿਲਦੇ ਹਨ, ਜਿਵੇਂ ਸੰਬੋਧਨੀ ਕਾਰਕ ਰੂਪ 'ਅਲੀ', 'ਲੀ', 'ਲਾ' ਪਹਾੜੀ ਗੀਤਾਂ ਵਿਚ ਆਮ ਵਰਤਿਆ ਜਾਂਦਾ ਹੈ :—

੧. ਅਲੀ ਕੋਠੇ ਦੀ ਅਉਧ ਪੁਰਾਣੀ, ਬਾਵਾ ਤਾਂ ਨਿੰਮਿਆ।

੨. ਮੂੰਹ ਗੰਗੀ ਦਾ ਸੂਹਣਾ ਸੂਹਣਾ, ਪੌਡਰ ਲਾਸੱਈ ਲੀ ਗੰਗੀਏ।

ਪਰ ਪੁਣਛੀ ਵਿਚ ਉਤਰ-ਪੂਰਬੀ ਲਹਿੰਦੀ ਵਾਂਗ 'ਨਾ' ਤੇ 'ਕੀ' ਸਬੰਧਕੀ ਰੂਪ ਵਰਤੇ ਜਾਂਦੇ ਹਨ :—

੧. ਦੇਈਂ ਬਾਬਲ ਮੈਂ ਕੀ ਚੰਨਣਾ ਦਾ ਭਿੰਡੜਾ।

੨. ਬੰਦੀ ਨਿਆਂ ਸੁਖਣਿਆਂ, ਚੰਨ ਮੋੜੀ ਘਰ ਆਂਦਾ।

ਪਹਾੜੀ 'ਚ ਨਾਂਵ ਦਾ ਕਾਰਕ ਪ੍ਰੂਪ 'ਾ' (ਕੰਨਾਂ) ਲਾ ਕੇ ਪੰਜਾਬੀ ਤੋਂ ਵਖਰਾ ਹੋ ਜਾਂਦਾ ਹੈ ਜਿਵੇਂ ਉਤੇ ਦੀ ਥਾਂ ਉਤਾ, ਕੁਥੇ ਦੀ ਥਾਂ ਕੁਥਾ ਤੇ 'ਦੀ'ਬਜਾਏ'ਤਾ'ਆਦਿਕ। ਉਦਾਹਰਣਾਂ :

੧. ਕੁਥਾ ਬਹਾਲਾਂ ਗੁਰੂ ਜੀ ਸੰਗਤਾਂ ਜੋ ਤੇਰੀਆਂ।

੨. ਸੂਹਣੀ ਘੋੜੀ ਤਾ ਚੜ੍ਹ ਲਾਲ ਆਇਆ।

੩. ਸੂਹਣੀ ਬੱਗੀ ਤਾ ਚੜ੍ਹ ਲਾਲ ਆਇਆ।

ਕਾਰਕ ਦਾ ਸਬੰਧਕੀ ਰੂਪ 'ਕੋ' ਪਹਾੜੀ ਵਿਚ ਖਾਸ ਤੌਰ ਤੇ ਵਰਤਿਆ ਜਾਂਦਾ ਹੈ। ਇਹ ਰੂਪ ਉਰਦੂ ਵਾਂਗ ਹਜ਼ਾਰੇ ਦੀ ਲਹਿੰਦੀ ਉਪਭਾਖਾ ਤਿਨੌਲੀ ਅਤੇ ਪਹਾੜੀ ਵਿਚ ਸਾਂਝਾ ਰੂਪ ਹੈ ਜੋ ਚਿਭਾਲੀ ਤੇ ਲਹਿੰਦੀ ਦੀਆਂ ਹੋਰ ਉਪਭਾਖਾਂ ਵਿਚ ਪਰਚਲਤ ਨਹੀਂ। ਇਹ ਡਾ: ਗ੍ਰੀਅਰਸਨ ਅਨੁਸਾਰ ਹਜ਼ਾਰੇ ਵਿਚ ਵਸਦੇ ਹਿੰਦੁਸਤਾਨੀ ਕਬੀਲੇ ਤੋਂ ਹੀ ਆਇਆ ਹੈ। ਦੂਜੇ ਪਾਸੇ ਪ੍ਰੋ: ਪ੍ਰੇਮ ਸਿੰਘ ਨੇ ਪ੍ਰੋ: ਪ੍ਰੇਮ ਪ੍ਰਕਾਸ਼ ਦੇ ਹਵਾਲੇ

ਅਨੁਸਾਰ ਇਸ ਨੂੰ ਅਪਭ੍ਰੰਸ਼ ਕਾਲ ਤੋਂ ਹੀ ਪ੍ਰਚਲਤ ਮੰਨਿਆ ਹੈ ।[1]

ਉਦਾਹਰਣਾ :—

੧. ਮਾਏ ਲਾਰੇ ਦੇਂਦੀ ਝੰਗ,
ਮਾਹੜੇ ਬੀਰਾ ਕੋ ਜੋਲੋ ਸੰਗ ।

੨. ਬਾਲੋ ਪਾਣੀਆਂ ਕੋ ਗਈ ਹੋਈਆਂ ।

## ਕਿਰਿਆ :—

ਪਹਾੜੀ ਬੋਲੀ ਵਿਚ ਕਿਰਿਆਵਾਂ ਦੇ ਰੂਪ ਨਿਰੋਲ ਲਹਿੰਦੀ ਪੰਜਾਬੀ ਚੋ ਹੀ ਵਰਤੇ ਜਾਂਦੇ ਹਨ ਤੇ ਸਾਡੇ ਗੀਤਾਂ ਵਿਚ ਇਹੋ ਹੀ ਰੂਪ ਪ੍ਰਚਲਤ ਹਨ । ਇਹਨਾਂ ਵਿਚ ਲਹਿੰਦੀ ਵਾਂਗ ਸੰਜੋਗਾਤਮਿਕ ਜੁਗਤੀ ਵਰਤੀ ਜਾਂਦੀ ਹੈ ।

ਅਨਿਸਚਿਤ ਭਵਿੱਖਤ ਕਾਲ ਦੇ ਸ਼ਬਦ ਬੰਨ੍ਹਸੀ, ਲਾਸੀ, ਘਿਨਸੀ, ਲੈਸੀ, ਬਹਿਸੀ ਦੀ ਵਰਤੋਂ :—

੧. ਜਾ ਮਾਹੜਾ ਨਿਕੜਾ ਭਿੰਡੜੇ ਬਹਿਸੀ ।

੨. ਜਾ ਮਾਹੜਾ ਨਿਕੜਾ ਸਿਹਰਾ ਬੰਨ੍ਹਸੀ ।

੩. ਜਾ ਮਾਹੜਾ ਨਿਕੜਾ ਨਿੰਦਰਾ ਘਿਨਸੀ ।

ਇਸੇ ਤਰ੍ਹਾਂ ਕਿਰਿਆ ਦੇ ਹੋਰ ਸੰਜੋਗਾਤਮਿਕ ਰੂਪ ਹਨ ਲਿਐਸੀਆਂ, ਚੁਣੈਸੀਆਂ, ਕਢਿਅਨੀ, ਘੁਮਾਈਅਈਂ, ਪੈਸਈ ਆਦਿਕ ਦੀਆਂ ਉਦਾਹਰਣਾਂ :—

੧. ਕਿਸ ਜੇ ਕਢਿਅਨੀ ਲਾਲਾ ਫੁੰਮਣੀਆਂ ।

੨. ਮਾ ਘੁਮਾਈਅਈ ਭਿੰਡੇ ਬਵੇਂਗਾ ਤੂੰ ।

੩. ਤੇਰੇ ਫੁਲੜਿਆਂ ਕੋਣ ਚੁਣੈਸੀਆਂ ।

੪. ਬਾਗ ਨਾ ਬੜੀਂ ਲਾਲਾ ਅੰਬ ਨਾ ਤਰੋੜੀਂ,
ਪੈਸੱਈ ਤਾ ਛਮਕਾਂ ਦੀ ਮਾਰ ।

ਪਹਾੜੀ ਵਿਚ ਕਿਰਿਅਕ ਸ਼ਬਦਾਂ ਦੇ ਵਿਚਾਲੇ ਸ਼ਬਦਾਂ 'ਲ' ਅੱਖਰ ਦਾ ਵਾਧਾ ਕੀਤਾ ਜਾਂਦਾ ਹੈ । ਇਹੋ ਰੁਚੀ ਤਿਨੌਲੀ ਵਿਚ ਵੀ ਵੇਖੀ ਜਾਂਦੀ ਹੈ ਜਿਵੇਂ ਲਵਾਲਸੀ, ਘੜਾਲਣ, ਸੜਾਲਣਚੁ ਵਾਲਣ ਆਦਿਕ ਸ਼ਬਦਾਂ ਵਿਚ । ਉਦਾਹਰਣਾਂ :—

੧. ਤਿਲਾ ਲਵਾਲਣ ਬਾਵਰੀਆਂ ।

੨. ਮੈਂ ਤੇ ਗਹਿਣਾ ਘੜਾਲਣ ਚਲੀ ।

੩. ਮੈਂ ਤੇ ਜੂਤਾ ਸੜਾਲਣ ਚਲੀ ।

ਲਹਿੰਦੀ ਦੀਆਂ ਕੁਝ ਹੋਰ ਕਿਰਿਆਵਾਂ ਦੀ ਵਰਤੋਂ :—

ਘਿਧਿਆ (ਲਿਆ) :– ਲਾਲਾ ਜੇ ਤੂੰ ਘਿਧਿਆ (ਘਿਨਿਆ) ਨਿੰਦਰਾ ।

ਜੋਲੋ :— ਮਾਹੜੇ ਬੀਰਾ ਕੋ ਜੋਲੋ ਸੰਗ ।

---

੧. ਨਿੱਕੀ ਨਿੱਕੀ ਲੋਅ (ਰਿਆਸਤ ਵਿਚ ਪੰਜਾਬੀ)

ਪੁਣਛੀ ਲੋਕ ਗੀਤਾਂ ਵਿਚ 'ੀ' ਦਾ ਵਾਧਾ ਕਰ ਕੇ ਆਵਾਜ਼ਾਂ ਨੂੰ ਲੰਮਾਇਆ ਜਾਂਦਾ ਹੈ। ਪਹਾੜੀ ਵਿਚ ਇਸ ਤਰ੍ਹਾਂ ਦੀ ਵਰਤੋਂ ਪੁਣਛੀ ਰਾਹੀਂ ਹੀ ਆਈ ਜਾਪਦੀ ਹੈ।

ਉਦਾਹਰਣਾਂ :—

੧. ਉਡੀ ਉਡੀ ਮਾਂਹਗਾਂ ਮਾਰ ਤਵੀਤਾਂ ਵਾਲੜੀਏ।

੨. ਰਾਤ ਗਈ ਸਵਾ ਪਹਿਰ, ਕੁਥਾ ਜਾ ਕੇ ਬਹੀ ਵੋ ਰਿਹਾ।

੩. ਨਾਜ਼ੋ ਬਣੀ ਬਣੀ ਬਹਿੰਦੀ ਵੋ ਕੰਗਣਾਂ।

ਉਡੀ ਉਡੀ, ਬਹੀ, ਬਣੀ ਬਣੀ ਸ਼ਬਦਾਂ ਵਿਚ ਆਵਾਜ਼ਾਂ ਨੂੰ ਲੰਮਾਇਆ ਗਿਆ ਹੈ।

ਪੰਜਾਬੀ ਵਿਚ 'ੜ' ਅੱਖਰ ਦੀ ਵਰਤੋਂ ਲਹਿੰਦੀ ਉਪਭਾਖਾਵਾਂ ਵਿਚ ਵਧੀਕ ਮਾਤਰਾ ਵਿਚ ਮਿਲਦੀ ਹੈ। ਪਹਾੜੀ ਪੰਜਾਬੀ ਵਿਚ ਵੀ ਇਹ ਵਰਤੋਂ ਆਮ ਵੇਖੀ ਜਾਂਦੀ ਹੈ। ਭਿੰਡੜਾ, ਨਿਕੜਾ, ਸੁਤੜਾ, ਮੱਥੜੇ, ਬੁਢੜਾ, ਗੁਜਰੇਟੜੀਏ, ਬੇਟੜੀਏ ਆਦਿਕ ਕੁਝ ਉਦਾਹਰਣਾ ਹਨ। 'ਵ' ਦੀ ਥਾਂ 'ਬ' ਦੀ ਵਰਤੋਂ ਪਹਾੜੀ ਦਾ ਖਾਸ ਲੱਛਣ ਹੈ :-

ਅੰਮਾ ਮਾਹੜੀ ਡੋਲੀ ਕੋ ਚਾਰ ਹੀ ਪਾਵੇ,
ਬਾਵੇ ਸਟ ਦਿਤੀਆਂ ਬਿਚ ਦਰਾਵੇ।
ਬੀਰਾ ਬਨ ਵਿਚ ਸ਼ੇਰਨੀ ਗਜੀ ਏ,
ਮਾਹੜੇ ਬੀਰਾ ਦੀ ਨੌਬਤ ਬਜੀ ਏ।
ਬਹੁਟੀ ਘਿਣ ਆਇਆਂ।

ਕਿਤੇ ਕਿਤੇ ਮਲਵਈ ਵਾਂਗ 'ਵ' ਦੀ ਥਾਂ 'ਮ' ਵੀ ਵਰਤਿਆ ਜਾਂਦਾ ਹੈ। ਜਿਵੇਂ :—

ਨੀਮਾਂ (ਨੀਵਾਂ) ਨੀਮਾਂ ਨੀਮਾ ਟੁਰੀਏ ਲਾਲਾ, ਮਿਠਾ ਮਿਠਾ ਬੋਲੀਏ।
ਛਾਮਾਂ (ਛਾਵਾਂ) ਉਹੋ ਛਾਮਾ ਪਟਲੀਆਂ, ਵਿਛੜ ਗਿਆ ਸਭ ਸਾਥ।

ਪਹਾੜੀ ਵਿਚ ਹੋਰ ਵੀ ਕੁਝ ਸ਼ਬਦ ਵਰਤੇ ਜਾਂਦੇ ਹਨ ਜਿਵੇਂ ਲਾੜੇ ਲਈ 'ਮਹਾਰਾਜਾ' ਜਾਂ ਸ਼ਵਾਲਾ। ਗੀਤਾਂ ਵਿਚ ਜਿਰਗਾ ਸ਼ਬਦ ਪਸ਼ਤੋ ਬੋਲਦੇ ਇਲਾਕੇ ਨਾਲ ਸੰਪਰਕ ਪ੍ਰਗਟ ਕਰਦਾ ਹੈ (ਆਸੀ ਜੇ ਪਾਸੀ ਲਾਲਾ ਜਿਰਗਾ ਖਲਾ)।

**ਮੁਹਾਵਰਾ :—** ਵਿਆਕਰਣ ਤੋਂ ਛੁਟ ਇਸ ਬੋਲੀ ਦਾ ਨਿਵੇਕਲਾ-ਪਨ ਇਸ ਵਿਚ ਵਰਤੇ ਸਥਾਨਕ ਮੁਹਾਵਰੇ ਤੋਂ ਵੀ ਪ੍ਰਗਟ ਹੁੰਦਾ ਹੈ। ਕੁਝ ਉਦਾਹਰਣਾ ਇਸ ਪ੍ਰਕਾਰ ਹਨ :—

੧. ਚਿਟਿਆਂ ਦੰਦਾਂ ਦੀ ਪ੍ਰੀਤ :- ਚਿਟਿਆਂ ਦੰਦਾਂ ਦੀਆਂ ਪ੍ਰੀਤਾਂ ਮਿਲ ਸੈਨੂੰ।
੨. ਦੁਨੀਆਂ ਉਤੇ ਆਉਣਾ :- ਦੁਨੀਆਂ ਉਤੇ ਆ ਨੀਲੀ ਦਿਆ ਸਵਾਰਾ।
੩. ਨੂਰ ਵਰ੍ਹਣਾ : ਭਿੰਡੇ ਤੇਰੇ ਨੂਰ ਵਰ੍ਹਿਉ ਸ਼ਵਾਲਿਆ ਰਾਜਿਆ,
੪. ਮੱਥੇ ਤੇ ਚਮਕਨ ਤਾਰੇ : ਮਥੜੇ ਤਾ ਚਮਕਨ ਤਾਰੇ।

੫. ਛਹਿਬਰ ਲਾਉਣੀ :— ਅਗਾ ਲਾਲਾ ਦੇ ਭਿੰਡੜਾ ਜੇ ਸੋਭਾ,
ਦੁਧਾ ਛਹਿਬਰ ਲਾਈਆ ਵੇ ਰਾਮ ।

੬. ਸੋਹਲੇ ਗਾਉਣੇ :— ਤੂੰ ਸੁਣ ਸੁਹਣੇ ਸ਼ਵਾਲੇ ਦੀਏ ਮਾਏ,
ਸੋਹਲੇ ਤਾਂ ਗਾਵਣ ਭੈਣਾਂ ਆਈਆਂ ।

੭. ਪੁਰ ਪੁਰ ਸੁਹਣਾ :— ਕੰਗਣਾ ਮਲਕਾ ਜਾਂਦੀ ਦਾ ਪੁਰ ਪੁਰ ਸੁਹਣਾ,

੮. ਬਹਾਰ ਆਉਣਾ :— ਮੋਲੀ ਨੇ ਲਾਈ ਆ ਬਹਾਰ ਵੇ ।

## ਕਾਵਿ-ਰਸ :

ਇਹਨਾਂ ਲੋਕ ਗੀਤਾਂ ਵਿਚ ਕਵਿਤਾ ਦੇ ਰਸ ਆਪਣੇ ਸਾਧਾਰਣ ਰੂਪਾਂ ਵਿਚ ਪ੍ਰਗਟ ਹੋ ਜਾਂਦੇ ਹਨ । ਸ਼ਿੰਗਾਰ, ਹਾਸਾ ਅਤੇ ਬੀਭਤਸ ਰਸ ਦੇ ਕੁਝ ਨਮੂਨੇ ਵੇਖਣ ਯੋਗ ਹਨ ।

## ਸ਼ਿੰਗਾਰ-ਰਸ :

੧. ਨਾਰ ਜੇ ਹੋਵੈ ਪਤਲੀ ਜਾਨੀ ਰਖੀਐ ਸੀਨੇ ਦੇ ਨਾਲ ।

੨. ਬਾਰੋ ਦਾ ਯਾਰ ਡਿਠਾ ਜੀਆਂ ਬੱਚਾ ਕਲਬੂਤਰਾ ਦਾ ।

੩. ਅਲ੍ਹਾ ਤੈਨੂੰ ਹੁਸਨ ਦਿਤਾ ਜ਼ਰਾ ਰੱਜ ਕੇ ਵੇਖਣ ਦੇ ।

## ਹਾਸ-ਰਸ :

ਲੋਕ ਗੀਤ ਭਾਵੇਂ ਜ਼ਿੰਦਗੀ ਦੇ ਦੁਖਾਵੇਂ ਪੱਖ ਨੂੰ ਬਹੁਤਾ ਚਿਤਰਦੇ ਹਨ ਪਰ ਇਹਨਾਂ ਵਿਚ ਹਾਸ ਵਿਲਾਸ ਦੀ ਵੀ ਕੋਈ ਘਾਟ ਨਹੀਂ । ਹਾਸ ਰਸ ਦਾ ਇਕ ਨਮੂਨਾ ਪੇਸ਼ ਕਰਦੇ ਹਾਂ ਜਿਸ ਵਿਚ ਇਕ ਗੁੱਜਰ ਦੀ ਸਰੀਰਕ ਬਣਤਰ ਹਾਸਾ ਪੈਦਾ ਕਰਦੀ ਹੈ ।

ਗੁਜਰੀ ਨੀ ਕੋਈ ਗੁਜਰ ਦੀ ਜ਼ਾਤ
ਨੌਂ ਸੌ ਮਖੀਆਂ ਗੁੱਜਰ ਕੇ ਪਾਸ
ਭਲਾ ਭਲਾ ਮੈਂ ਵਾਰੀ ਆਂ ਗੁਜਰੀਏ ।

ਇਸੇ ਤਰ੍ਹਾਂ ਲਾਹੜੇ ਨੂੰ ਸਾਕ ਸਬੰਧੀਆਂ ਬਾਰੇ ਚੋਟਾਂ ਲਾ ਹਾਸਾ ਪੈਦਾ ਕੀਤਾ ਜਾਂਦਾ ਹੈ ।

ਤੂੰ ਤਾਂ ਬੀਰ ਭੈਣੂ ਸਧਰਾਈ ਦਾ ।
ਜੀਜਾ ਸਾਲੀ ਮੁਛਲਿਆਲੀ ਦਾ ।
ਤੂੰ ਤਾ ਕੰਤ ਜੋਰੂ ਮੁਟਿਆਲੀ ਦਾ ।

ਵਿਆਹਾਂ ਤੇ ਸਿਠਣੀਆਂ ਪੰਜਾਬੀ ਲੋਕ ਗੀਤਾਂ ਦਾ ਵਡਮੁਲਾ ਖ਼ਜ਼ਾਨਾ ਹਨ, ਜਿਸ ਨੂੰ ਇਥੇ ਵਰਣਨ ਨਹੀਂ ਕੀਤਾ ਜਾ ਰਿਹਾ ।

## ਤਨਜ਼ ਜਾਂ ਚੋਟ :—

ਹਾਸ-ਰਸ ਦੇ ਨਾਲ ਗੀਤਾਂ ਵਿਚ ਸੁਲਝੀ ਹੋਈ ਤੇ ਗੰਭੀਰ ਚੋਟ ਵੀ ਮਿਲਦੀ ਹੈ । ਇਕ ਡਰਾਕੂਲ ਆਸ਼ਕ ਨੂੰ ਪਿਆਰ ਕਰਨ ਲਈ ਵੰਗਾਰਿਆ ਜਾਂਦਾ ਹੈ :—

ਸੜਕਾਂ ਤੇ ਆਈ ਲਾਰੀ,

ਮੁੜ ਮੁੜ ਕੇ ਤਕਨੇ, ਦਿਲ ਮਨਸੱਈ ਲਾ ਯਾਰੀ।

ਪਿਆਰ ਵਿਚ ਸੜਦੇ ਤੇ ਉਤਾਵਲੇ ਮਨ ਨੂੰ ਤਸੱਲੀ ਦੇਣ ਲਈ ਤੇ ਪਿਆਰ ਅੱਗ ਬੁਝਾਉਣ ਲਈ ਮਿੱਠਾ ਜਿਹਾ ਤਨਜ਼ ਵਰਤਿਆ ਗਿਆ ਹੈ :—

ਕੋਠੇ ਉਤੇ ਲਾ ਤਾਣੀ,

ਜਿਗਰਾ ਤਾਂ ਸੜ ਗਿਆ, ਚੂਲੀਆਂ ਨਾਲ ਬਾਹ ਪਾਣੀ।

ਇਕ ਨਖੱਟੂ ਤੇ ਬੇਪ੍ਰਵਾਹ ਖਸਮ ਨੂੰ ਕੁਝ ਕਰਨ ਦੀ ਪ੍ਰੇਰਨਾ ਇਸ ਤਨਜ਼ ਰਾਹੀਂ ਇਸ ਤਰ੍ਹਾਂ ਦਿਤੀ ਗਈ ਹੈ :—

ਚਾਰ ਚੂਕੀ ਦਵਾਨੀ ਏ,

ਸ਼ਮਲਾ ਗਿਟਿਆਂ ਤੇ ਘਰ ਭੁੱਖੀ ਜ਼ਨਾਨੀ ਏ।

ਇਕ ਬੇਪਰਵਾਹ ਗਭਰੂ ਨੂੰ ਗ੍ਰਹਿਸਤ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਲਈ ਕਿੰਨੀ ਮਿਠੀ ਟਕੋਰ ਹੈ :—

ਅਗਾ ਤਾ ਆਸੇਂ ਨਰ ਬਛੇਰਾ,

ਹੁਣ ਹੋਏਂ ਘਰਬਾਰੀ ਸ਼ਮਿਆਂ।

## ਅਲੰਕਾਰ :—

ਲੋਕ ਬੋਲੀ ਨੂੰ ਸ਼ਿੰਗਾਰਨ ਲਈ ਬੁਧੀਮਾਨ ਲਿਖਾਰੀਆਂ ਵਾਂਗ ਉਚੇਚਾ ਤਰੱਦਦ ਨਹੀਂ ਕਰਨਾ ਪੈਂਦਾ। ਇਸ ਵਿਚ ਅਲੰਕਕਾਰਕ ਗੁਣ ਸਹਿਜ ਸੁਭਾਵੀ ਪ੍ਰਗਟ ਹੋ ਜਾਂਦੇ ਹਨ। ਇਹਨਾਂ ਗੀਤਾਂ ਵਿਚ ਅਲੰਕਾਰਾਂ ਦੀਆਂ ਬਹੁਤ ਸੁੰਦਰ ਉਦਾਹਰਣਾਂ ਮਿਲਦੀਆਂ ਹਨ। ਸਭ ਤੋਂ ਵਧ ਵਰਤੋਂ ਉਪਮਾ ਅਲੰਕਾਰ ਦੀ ਹੁੰਦੀ ਹੈ। ਪੈਰ ਪੈਰ ਤੇ ਇਹਨਾਂ ਦੇ ਸੁੰਦਰ ਨਮੂਨੇ ਮਿਲਦੇ ਹਨ। ਹੇਠਾਂ ਉਪਮਾ ਅਲੰਕਾਰ ਦੇ ਕੁਝ ਨਮੂਨੇ ਦੇਂਦੇ ਹਾਂ। ਇਹਨਾਂ ਵਿਚ ਕਿੰਨੀਆਂ ਸਜਰੀਆਂ ਤੇ ਅਛੂਤੀਆਂ ਤੁਲਨਾਵਾਂ ਹਨ :—

### ਗੁਜਰੀ ਪਟ ਵਰਗੀ :—

ਗੁਜਰੀ ਨੀ ਕੋਈ ਪਟ ਦਾ ਨਸ਼ਾ,

ਮੋਟੀਆਂ ਅੱਖੀਆਂ ਲਾਲਸੁ ਮੱਥਾ।

### ਮੁਟਿਆਰ ਨੂੰ ਕੂੰਜ ਨਾਲ ਤੁਲਨਾ :—

ਕਸ਼ਮੀਰ ਦੀਏ ਕੂੰਜੇ ਤੁਧ ਚਿਰ ਕੀਆਂ ਲਾਇਆ।

ਬਾਲੋ ਤੇ ਮਾਹੀਆ ਦੀ ਸੁੰਦਰਤਾ ਦੀਆਂ ਸਜਰੀਆਂ ਤੁਲਨਾਵਾਂ :—

੧. ਬਾਲੋ ਦਾ ਲਕ ਪਤਲਾ,

ਜੀਆਂ ਧਾਗਾ ਗੋਲੀ ਦਾ।

ਬਾਲੋ ਦਾ ਯਾਰ ਡਿੱਠਾ,

ਜੀਆਂ ਬੱਚਾ ਕਬੂਤਰਾਂ ਦਾ।

ਕੰਵਾਰੀਆਂ ਦੇ ਤੇਜ਼ ਤਰਾਰ ਸੁਭਾ ਨੂੰ ਛਰ੍ਹਿਆਂ ਨਾਲ ਤੁਲਨਾ :—

ਹੁਸਨ ਕੰਵਾਰੀਆਂ ਦੇ,
ਜੀਆਂ ਛਰ੍ਹੇ ਬੰਦੂਕਾਂ ਦੇ।

ਦਿਲ ਨੂੰ ਜੰਦਰਾ, ਪ੍ਰੀਤਮ ਕੁੰਜੀ ਦਾ ਰੂਪ :—

ਤੂੰ ਮੇਰਾ ਦਿਲ ਜੰਦਰਾ,
ਮੈਂ ਤਾਂ ਕੁੰਜੀ ਸੰਦੂਕਾ ਦੀ।

ਚੰਨ ਸ਼ਿਕਾਰੀ ਤੇ ਪ੍ਰੇਮਕਾ ਮਾਲ੍ਹੀਆਂ ਦਾ ਪਖਣੂ :—

ਤੁਸੀਂ ਤੇ ਸ਼ਿਕਾਰੀ ਚੰਨਾ,
ਮੈਂ ਤਾਂ ਪਖਣੂ ਮਾਲ੍ਹੀ[1] ਦਾ।

ਪ੍ਰੇਮੀ ਸਰੂ ਦਾ ਬੂਟਾ ਤੇ ਪ੍ਰੇਮਕਾ ਲੂਚੇ ਦੀ ਡਾਲੀ :—

ਮੈਂ ਤਾਂ ਬੂਟਾ ਸਰੂਆਂ ਦਾ,
ਤੂੰ ਤਾਂ ਡਾਲੀ ਏਂ ਲੂਚੇ ਦੀ।

ਇਸੇ ਤਰ੍ਹਾਂ ਸਥਾਨਕ ਚੀਜ਼ਾਂ ਨਾਲ ਤੁਲਨਾ ਦੇ ਕੇ ਸਥਾਨਕ ਵਾਤਾਵਰਣ ਉਸਾਰਿਆ ਗਿਆ ਹੈ :—

ਤੋਤਾ ਅਮਰੀ ਚੋਟਾ[2], ਨਾਜੋ ਲਾਲ ਤਰੇਲ।

ਇਸ ਪ੍ਰਕਾਰ ਉਪਮਾਵਾਂ ਦੀ ਵਰਤੋਂ ਦੁਆਰਾ ਸਾਧਾਰਨ ਲੋਕਾਂ ਦੀ ਪ੍ਰਤਿਭਾ ਦਾ ਪਤਾ ਲਗਦਾ ਹੈ। ਸਿਖਾਂ ਦੀ ਜੰਜ ਆਈ ਹੈ ਤੇ ਉਹਦਾ ਦਰਿਸ਼ ਗੁਜਰੀ ਦੀਆਂ ਗੁੰਦੀਆਂ ਮੇਢੀਆਂ ਦਾ ਸ਼ਿੰਗਾਰ ਜਾਪਦਾ ਹੈ :—

ਉਚਿਆਂ ਨਕਿਆਂ ਢੋਲਕੀ ਵਜਦੀ,
ਸਿਖਾਂ ਦੀ ਜੰਜ ਮਤ ਆਈ ਆ,
ਜੀਆਂ ਛੱਪਾਂ ਵਾਲੀ ਗੁਜਰੀ ਆਈ ਆ।

ਉਪਮਾਂ ਅਲੰਕਾਰ ਤੋਂ ਛੁਟ ਅੱਤਕਥਨੀ ਦੀ ਵਰਤੋਂ ਦੀ ਕਿਤੇ ਮਿਲਦੀ ਹੈ। ਮੰਗਤੇ[3] ਤੇ ਕਿਸੇ ਦੀ ਪੱਠ[4] ਮਾਰ ਦਿਤੀ। ਗਰੀਬ ਦੀ ਪੱਠ ਦਾ ਮਰਨਾ ਦੁਖ ਵਾਲੀ ਗਲ ਤਾਂ ਸੀ ਹੀ ਪਰ ਇਹ ਖ਼ਬਰ ਜੰਮੂ ਦੀਆਂ ਰਾਣੀਆਂ ਤਕ ਪੁਜ ਗਈ ਤੇ ਸਾਰੀ ਕਸ਼ਮੀਰ ਵੀ ਹਿਲ ਗਈ :—

ਪੱਠਾ ਦਾ ਸੁਣ ਕਰ ਜੰਮੂ ਦੀਆਂ ਰਾਣੀਆਂ,
ਹਲ ਗਈ ਆ ਕਸ਼ਮੀਰ ਸਾਰੀ।
ਕਿਉਂ ਮਾਰੀਆ ਮੰਗਤਿਆ ਪੱਠ ਮਾਹੜੀ।

## ਸਥਾਨਕ ਰੰਗ :—

ਇਸ ਵਿਚ ਕੋਈ ਸੰਦੇਹ ਨਹੀਂ ਜੋ ਲੋਕ-ਸਾਹਿਤ ਲੋਕ ਬੋਲੀ ਰਾਹੀਂ ਸਥਾਨਕ

---

1. ਢੇਕਾਂ  2. ਸੇਬ  3. ਕਿਸੇ ਦਾ ਨਾਂ  4. ਬਕਰੀ

ਜੀਵਨ ਨੂੰ ਚਿਤਰਦਾ ਹੈ। ਰਿਆਸਤ ਦੇ ਜੀਵਨ ਦਾ ਸਥਾਨਕ ਰੰਗ ਇਥੋਂ ਦੀਆਂ ਇਲਾਕਾਈ ਬੋਲੀਆਂ ਰਾਹੀਂ ਜਿਵੇਂ ਚਿਭਾਲੀ, ਪੁਣਛੀ, ਡੋਗਰੀ ਜਾਂ ਪਹਾੜੀ ਰਾਹੀਂ ਪ੍ਰਗਟ ਹੁੰਦਾ ਹੈ। ਇਥੋਂ ਦੇ ਗੀਤਾਂ ਤੇ ਠੇਠ ਪੰਜਾਬੀ ਦੀ ਛਾਪ ਵੀ ਪ੍ਰਤੱਖ ਹੈ ਪਰ ਕੁਝ ਲੋਕ-ਗੀਤ ਤਾਂ ਆਪਣਾ ਨਵੇਕਲਾ ਰੰਗ ਪ੍ਰਗਟ ਕਰਦੇ ਹਨ। ਜਿਵੇਂ ਕੈਂਚੀ, ਚੰਨ, ਮਾਹੀਆ ਆਦਿ 'ਚੋਂ ਨਿਰੋਲ ਸਥਾਨਕ ਰੰਗ ਝਲਕਦਾ ਹੈ ਕਿਉਂ ਜੁ ਇਹ ਰਿਆਸਤ ਦੇ ਲੋਕਾਂ ਨੇ ਹੀ ਘੜੇ ਹਨ। ਇਹਨਾਂ ਤੋਂ ਛੁਟ ਹੋਰ ਵੀ ਅਨੇਕਾਂ ਗੀਤ ਰਿਆਸਤ ਵਿਚ ਘੜੇ ਗਏ ਹਨ, ਜਿਹਨਾਂ ਦੀ ਬੋਲੀ ਸਥਾਨਕ ਰੰਗ ਦਾ ਪ੍ਰਗਟਾਵਾ ਕਰਦੀ ਹੈ। ਕੁਝ ਬੰਦ ਉਦਾਹਰਣ ਵਜੋਂ ਲਿਖਦੇ ਹਾਂ :—

ਚੜ੍ਹੇ ਜੁਗੀ ਘੋੜੀ ਦੇਸੱਈਂ,
ਦੁੱਧਾ ਜੁਗੀ ਮੰਝ ਦੇਸੱਈਂ,
ਨਾਲਾ ਜੁਗਾ ਬੀਰ ਦੇਸੱਈਂ,
ਨਾ ਰੋ ਮਾਹੜੀ ਜਾਨ। (ਪਹਾੜੀ)
ਦੇਈਂ ਉਮਰੇ ਬਾਬਲ ਮੈਂ ਕੀ ਚੰਨਣਾ ਦਾ ਭਿੰਡੜਾ,
ਸੁਖਾ ਤਾ ਬ੍ਵਈ ਮਾਹੜੀ ਜਾਨ ਵੇ।

...............

ਅੰਦਰ ਛੋੜਿਆ ਬਾਵਾ, ਬਿਹੜਾ ਵੀ ਛੋੜਿਆ,
ਛੋੜ ਨੇ ਚਲੀਏਂ ਚੌਥੀ ਗੱਠ,
ਅੰਮਾਂ ਮਾਹੜੀ ਡੋਲੀ ਕੋ ਚਾਰ ਹੀ ਪਾਵੇ।
ਬਾਵੇ ਸੱਟ ਦਿਤੀਆਂ ਬਿਚ ਦਰਾਵੇ[1]।

ਇਹਨਾਂ ਗੀਤਾਂ 'ਚੋਂ ਸਥਾਨਕ ਲੋਕਾਂ ਦੇ ਰਸਮ ਰਿਵਾਜ, ਪਹਿਨਣ, ਸਥਾਨ ਤੇ ਵਸਤੂਆਂ ਦਾ ਵਰਨਣ ਆਦਿ ਜੀਵਨ ਦੀਆਂ ਝਲਕੀਆਂ ਦਾ ਚਿੱਤਰ ਮਿਲਦਾ ਹੈ। ਕੁਝ ਉਦਾਹਣਾਂ ਹੇਠਾਂ ਦਿੰਦੇ ਹਾਂ :—

੧. ਸ਼ਾਂਹਰਾ ਦੀ ਕਰੀਏ ਨੌਕਰੀ ਸ਼ਪਾਹੀਆ,
ਗੁਲਮਰਗ ਦੀ ਕਰੀਏ ਸੈਲ ਵੇ।
੨. ਲੈ ਪੈਸੇ ਮੈਂ ਸੋਪੁਰ ਚਲੀਆਂ,
ਆਣੀਆਂ ਮੱਛੀਆਂ ਚਾਰ।
੩. ਜੋੜੇ ਲੈਂਦੀ ਢੋਲਾ, ਪੂਲਾਂ[2] ਵੀ ਲੈਸਾਂ,
ਤੇਰੇ ਨਾਲ ਗੈਸਾਂ[3]।

---

੧. ਕਰਨਾਹ ਦੇ ਇਕ ਇਲਾਕੇ ਦਾ ਨਾਂ।
੨. ਘਾਹ ਦੀ ਜੁਤੀ ੩. ਜਾਵਾਂਗੀ।

੪. ਭਿੰਡੇ ਬਹਿੰਦਿਆਂ ਲਾਲਾ ਕੇਸਰ ਪਵੱਈ ਮੁਠੀਆਂ।
੫. ਝੰਗ ਕਾਗਾਨਾਂ ਦੀ,
ਬਰਫ਼ ਸਮਾਨਾਂ ਦੀ ਜਿੜੀ ਰਤੀਆਂ ਤੁਲਦੀਆਂ।

ਉਪ੍ਰੋਕਤ ਉਦਾਹਰਣਾਂ ਵਿਚ ਗੁਲਮਰਗ, ਸੋਪੁਰ ਤੇ ਮੱਛੀਆਂ, ਪੂਲਾਂ, ਕੇਸਰ, ਕਾਗਾਨਾਂ ਦੀ ਝੰਗ ਤੇ ਬਰਫ਼ ਦਾ ਪੈਣਾ ਨਰੋਲ ਕਸ਼ਮੀਰ ਦੀਆਂ ਵਸਤੂਆਂ, ਸਥਾਨਾਂ ਅਤੇ ਮੌਸਮਾਂ ਦਾ ਵਰਣਨ ਹੋਇਆ ਮਿਲਦਾ ਹੈ।

## ਬੋਲੀ ਦੀ ਸੁੰਦਰਤਾ :—

ਜਿਵੇਂ ਲੋਕਾਂ ਦੇ ਜੀਵਨ ਦੀ ਸਾਧਾਰਨਤਾ ਤੇ ਸਾਦਗੀ ਉਹਨਾਂ ਦਾ ਇਕ ਸੁਭਾਵਿਕ ਸ਼ਿੰਗਾਰ ਹੁੰਦਾ ਹੈ ਤਿਵੇਂ ਹੀ ਉਹਨਾਂ ਦੀ ਬੋਲੀ ਦਾ ਆਮੁਹਾਰਾਪਨ ਸੁੰਦਰਤਾ ਦਾ ਇਕ ਨਮੂਨਾ ਪੇਸ਼ ਕਰਦਾ ਹੈ। ਇਹ ਬੋਲੀ ਸਾਧਾਰਨ ਤੇ ਸਾਫ਼ ਦਿਲ ਲੋਕਾਂ ਦੇ ਜੀਵਨ ਦੀ ਗਵਾਹੀ ਦੇਂਦੀ ਹੈ। ਇਸ ਦੇ ਕੁਝ ਨਮੂਨੇ ਪੇਸ਼ ਕਰਦੇ ਹਾਂ।

ਇਕ ਥਾਂ ਉਚੇ ਲੰਮੇ ਜਵਾਨ ਨੂੰ ਗਰਵ ਨਾਲ ਤੁਰਨ ਦੀ ਸਿਖਿਆ ਦਿਤੀ ਜਾਂਦੀ ਹੈ :—

(ੳ) ਉਚਿਆ ਲੰਮਿਆ ਸ਼ਾਹ ਪਤਲਿਆ ਜਵਾਨਾਂ,
ਤੁਰੀਏ ਬਾਂਹੇਂ ਉਲਾਰ ਵੇ ਰਾਮ।

(ਅ) ਨੀਮਾਂ ਨੀਮਾਂ ਟੁਰੀਏ ਲਾਲਾ, ਮਿਠਾ ਮਿਠਾ ਬੋਲੀਏ,
ਲੋਕ ਦੇਵਣ 'ਸੀਸਾਂ ਲਾਲਾ ਜੀਂਵਦਾ ਰਹੁ।

ਇਸਤਰੀ ਦੀ ਬਿਹਬਲਤਾ ਤੇ ਅਤੁਰਤਾ ਜਹਾਜ਼ ਦੀ ਆਵਾਜ਼ ਤੋਂ ਉਤਪੰਨ ਹੁੰਦੀ ਹੈ :—

ਅਸਮਾਨੀ ਜਹਾਜ਼ ਚਲੇ,
ਜਿਸ ਵੇਲੇ ਯਾਦ ਪਵੇਂ, ਬੰਦ ਬੰਦ ਫਰਿਆਦ ਕਰੇ।

ਗਡੀ ਨੂੰ ਮੇਲ ਤੇ ਜੁਦਾਈ ਦਾ ਪ੍ਰਤੀਕ ਦਸਿਆ ਗਿਆ ਹੈ :—

ਗਡੀ ਆਈ ਗਡੀ ਆਈ ਸਮਝੋ,
ਕੁੜਾਂ ਦੇ ਮੇਲੇ ਚੰਨਾਂ ਹੁਣ ਕੁਝਾਂ ਦੀ ਜੁਦਾਈ ਸਮਝੋ।

ਪ੍ਰੇਮੀਆਂ ਦੇ ਕਬੂਤਰਾਂ ਦੀ ਛੁਹ ਪਿਆਰ ਆਲਿੰਗਨ ਦਾ ਸੁਆਦ ਦੇਂਦੀ ਹੈ :—

ਦੋ ਪਤਰੇ ਤਾਰਾਂ ਦੇ,
ਤਲੀ ਉਤਾ ਚੋਗ ਚੁਗਨ, ਕਲਬੂਤਰ ਯਾਰਾਂ ਦੇ।

ਯਾਰੀ ਤਾਂ ਦਿਲਾਂ ਦੀ ਹੁੰਦੀ ਹੈ ਸੁਰਮਾਂ ਤਾਂ ਜ਼ਾਹਰਾ ਸ਼ਿੰਗਾਰ ਹੈ :—

ਇਕ ਛਤਰੀ ਚੋਂਦੀ ਏ,
ਸੁਰਮੇਂ ਦਾ ਨਾਂ ਬਦਨਾਂ, ਯਾਰੀ ਦਿਲਾਂ ਦੀ ਹੁੰਦੀ ਏ।

ਰੂਪ ਤੇ ਚਿੱਤਰਾਂ ਦੇ ਨਮੂਨੇ :—

ਜਬ ਹਾਰਾ ਨਾਲ ਹਮੇਲ ਸੋਭਾ,
ਕੰਡੀ[1] ਵਿਚ ਤਵੀਤ ਸੋਭਾ,
ਭਾਈਆਂ ਦੇ ਵਿਚ ਭੈਣ ਸੋਭਾ,
ਸਦਾ ਰੂਪੇ ਰੂਪ ।

ਸਿਹਰਾ ਬੰਨ੍ਹਦੇ ਲਾਹੜੇ ਨੂੰ ਵੇਖ ਮਾਂ ਦਾ ਖ਼ੁਸ਼ੀ ਵਿਚ ਉਛਲਦਾ ਮਨ ਇਕ ਚਿੱਤਰ ਪੇਸ਼ ਕਰਦਾ ਹੈ :—

ਜੀਵੇਂ ਜੇ ਤੂੰ ਬੱਧਿਆ ਸਿਹਰਾ,
ਤੁੜੀ ਅੰਮਾਂ ਦਾ ਘੁੰਮਣ-ਘੇਰਾ ।

ਲੋਕ-ਗੀਤ ਜਿਥੇ ਸਥਾਨਕ ਬੋਲੀ ਰਾਹੀਂ ਜੀਵਨ ਦੀ ਤਸਵੀਰ ਚਿੱਤਰਦੇ ਹਨ ਉਥੇ ਇਥੋਂ ਦੀ ਪ੍ਰਕਿਰਤੀ ਵਿਚ ਬਦਲਦੇ ਮੌਸਮ ਅਤੇ ਸੁਹੱਪਣ ਦੇ ਦਰਿੱਸ਼ ਵੀ ਪੇਸ਼ ਕਰਦੇ ਹਨ । ਇਹਨਾਂ ਗੀਤਾਂ ਵਿਚ ਰੂਪ ਤੇ ਬਣਤਰ ਦੀ ਵੰਨਸਵੰਨਤਾ ਹੈ। ਲੋਕ ਗੀਤ ਸਰੋਦੀ ਕਵਿਤਾ ਦਾ ਇਕ ਅਹਿਮ ਅੰਗ ਹਨ । ਇਹ ਨਿਰਸੰਕੋਚ ਮੇਲੇ, ਤਿਉਹਾਰਾਂ, ਵਿਆਹ ਢੰਗਾਂ ਅਤੇ ਖ਼ੁਸ਼ੀ–ਗ਼ਮੀ ਦੇ ਅਉਸਰਾਂ 'ਤੇ ਸੰਗੀਤਕ ਸੰਚਾਰ ਕਰ ਕੇ ਜੀਵਨ ਨੂੰ ਹੁਲਾਸ ਬਖਸ਼ਦੇ ਹਨ । ਇਹਨਾਂ ਵਿਚ ਵੰਨ ਸਵੰਨਿਆਂ ਧਾਰਨਾਂ ਤੇ ਛੰਦ ਹਨ, ਸੰਗੀਤ ਇਹਨਾਂ ਦੀ ਆਤਮਾ ਹੈ । ਮੁਢ ਕਦੀਮ ਤੋਂ ਚਲੀਆਂ ਆ ਰਹੀਆਂ ਲੋਕ ਧਾਰਨਾਵਾਂ ਦਾ ਅੱਜ ਦਾ ਫਿਲਮੀ ਸੰਗੀਤ ਵੀ ਰਿਣੀ ਹੈ । ਇਹਨਾਂ ਧਾਰਨਾਵਾਂ ਨੂੰ ਸੰਭਾਲਨਾ ਜਾਂ ਰਿਕਾਰਡ ਕਰਨਾ ਪੁਰਾਤਨਤਾ ਤੋਂ ਚਲੇ ਆ ਰਹੇ ਲੋਕ-ਸੰਗੀਤ ਵਿਚ ਸਾਧਾਰਨ ਲੁਕਾਈ ਦੇ ਜੀਵਨ ਦੀ ਝਲਕ ਨੂੰ ਆਉਣ ਵਾਲੀਆਂ ਨਸਲਾਂ ਲਈ ਸੁਰਖਿਆਤ ਰਖਣਾ ਅੱਜ ਦੇ ਮਨੁੱਖ ਦਾ ਫ਼ਰਜ਼ ਬਣਦਾ ਹੈ ।

———

1. ਗਲੇ ਦੀ ਮਾਲਾ ।

# ਸਾਡੇ ਲੋਕ ਗੀਤਾਂ 'ਚ ਮਹਿਬੂਬ ਦਾ ਤਸੱਵਰ

ਪ੍ਰੇਮ ਸਿੰਘ

ਲੋਕ ਗੀਤ ਮਨੁੱਖੀ ਜੀਵਨ ਦੀ ਸਮੁਚੀ ਤਸਵੀਰ ਨੂੰ ਪੇਸ਼ ਕਰਦੇ ਹਨ । ਲੋਕ ਗੀਤਾਂ
ਦੇ ਰਾਜ ਹੰਸ ਸਾਡੇ ਹੰਝੂਆਂ ਤੇ ਹਾਸਿਆਂ ਦਾ ਚੋਗਾ ਚੁਗ ਕੇ ਅਕਾਸ਼ੀ ਉਡਾਰੀਆਂ ਲੈਂਦੇ
ਹਨ । ਇੰਝ ਤਾਂ ਮਨੁੱਖ ਨੇ ਹਰ ਸਮਾਜੀ ਰੀਤ ਲਈ ਗੀਤ ਘੜੇ ਹੋਏ ਹਨ ਪਰ ਮਨੁੱਖੀ
ਦਿਲ ਦੀ ਧੜਕਣ ਲੋਕ ਗੀਤਾਂ ਦੇ ਰੁਮਾਂਟਿਕ ਰੰਗ ਵਿਚੋਂ ਹੀ ਸੁਣੀਂਦੀ ਹੈ । ਜਦੋਂ ਕਦੇ
ਵੀ ਪਿਆਰ-ਵਿੰਨਿਆ ਦਿਲ ਆਪਣੇ ਪਿਆਰ ਲਈ ਵਿਲਕਿਆ ਹੈ ਉਦੋਂ ਹੀ ਦਿਲ ਦੇ
ਲਹੂ ਨਾਲ ਇਕ ਗੀਤ ਉਕਰਿਆ ਗਿਆ ਹੈ ।

ਮਨੁੱਖੀ ਇਤਿਹਾਸ ਦੀ ਪ੍ਰੇਮ ਲੀਲਾ ਵਾਲੀ ਝਾਕੀ ਵਿਚ ਮਰਦ ਨਾਲੋਂ ਇਸਤ੍ਰੀ
ਨੂੰ ਬਹੁਤੀਆਂ ਪੀੜਾਂ ਸਹਿਣੀਆਂ ਪਈਆਂ ਹਨ । ਉਹ ਸ਼ਮ੍ਹਾ ਵਾਂਗ ਇਸ਼ਕ ਦੀ ਮਹਿਫ਼ਲ
ਰੋਸ਼ਨਾਂਦੀ ਰਹੀ ਹੈ । ਸਾਡੇ ਸਮਾਜ ਵਿਚ ਇਸ਼ਕ ਸਦਾ ਹੀ ਗੁਨਾਹ ਗਿਣਿਆ ਗਿਆ ਹੈ
ਅਤੇ ਘੁਲਣਾ, ਧੁਖਣਾ ਤੇ ਸੁਆਹ ਹੋਣਾ ਆਸ਼ਕਾਂ ਦੀ ਤਕਦੀਰ ਰਹੀ ਹੈ । ਲੋਕ ਗੀਤਾਂ
'ਚੋਂ ਮਹਿਬੂਬ ਦੀ ਜੋ ਨੁਹਾਰ ਉਭਰਦੀ ਹੈ ਉਹ ਇਕ ਬੇਜ਼ਬਾਨ, ਗ਼ਮ ਦੀ ਮੂਰਤ, ਮਾਹਣੀ
(ਬਰਫ਼ ਦਾ ਤੋਦਾ) ਵਾਂਗ, ਹਿੱਜਰ ਦੇ ਸੇਕ ਨਾਲ ਪਲ ਪਲ ਘੁਲਦੀ ਨਾਰ ਦਾ ਚਿੱਤਰ
ਹੀ ਪ੍ਰਗਟ ਕਰਦੀ ਹੈ ।

ਪਰ ਪੰਜਾਬੀ ਲੋਕ ਸਾਹਿਤ ਵਿਚਲੀ ਮਹਿਬੂਬ ਦੀ ਨੁਹਾਰ ਕੁਝ ਆਪਣੀ ਹੀ ਹੈ ।
ਉਹਨੂੰ ਘੁਟੀਂਟ ਵਾਲਾ ਪਿਆਰ ਰਾਸ ਨਹੀਂ ਆਉਂਦਾ । ਉਹ ਸਾਰੀਆਂ ਰੋਕਾਂ ਛਿਕੇ ਟੰਗ ਕੇ
ਤੇ ਨਿਸ਼ੰਗ ਹੋ ਕੇ ਆਪਣੇ 'ਯਾਰ' ਨਾਲ ਨਚਣਾ ਲੋਚਦੀ ਹੈ । ਉਹਦਾ ਪਿਆਰ ਤਾਂ ਕਚੇ
ਪਾਰੇ ਦੀ ਨਿਆਈਂ ਹੈ ਜਿਹੜਾ ਉਹਦੇ ਲੂੰ ਲੂੰ 'ਚੋਂ ਬੋਲਦਾ ਹੈ :—

(ੳ) ਤੈਨੂੰ ਵੇਖ ਕੇ ਸਬਰ ਨ ਆਵੇ
ਯਾਰਾ ਤੇਰਾ ਘੁੱਟ ਭਰ ਲਾਂ।
(ਅ) ਤੇਰੇ ਪਾਣੀ ਦੇ ਗਲਾਸ ਵਿਚ ਮਿੱਤਰਾ
ਘੁੱਲ ਜਾਵਾਂ ਖੰਡ ਬਣ ਕੇ।
(ੲ) ਤੇਰੀ ਸਜਰੀ ਪੈੜ ਦਾ ਰੇਤਾ
ਚੁਕ ਚੁਕ ਲਾਵਾਂ ਹਿਕ ਨੂੰ।

ਪੰਜਾਬਣ ਨੂੰ ਇਸ਼ਕ ਦਾ ਸੌਦਾ ਕਿਸੇ ਵੀ ਮੁਲੋਂ ਮਹਿੰਗਾ ਨਹੀਂ ਲਗਦਾ। ਉਹਦੇ ਸਾਰੇ ਰਿਸ਼ਤੇ, ਉਹਦੇ ਦਿਲ ਦੇ ਰਿਸ਼ਤੇ ਦਾ ਪਾਣੀ ਭਰਦੇ ਹਨ :—

ਸੋਹਣੇ ਯਾਰ ਦੀ ਕਸਮ ਨ ਖਾਵਾਂ,
ਪੁਤ ਵਾਲਾ ਨੇਮ ਚਕ ਲਾਂ।

ਗੱਲ ਇਥੇ ਹੀ ਨਹੀਂ ਮੁਕਦੀ। ਪੰਜਾਬਣ ਲਈ ਤਾਂ ਇਸ਼ਕ ਭਗਤੀ ਦੀ ਨਿਆਈਂ ਹੈ। ਉਹਦਾ ਯਾਰ ਹੀ, ਉਹਦਾ ਰੱਬ ਬਣ ਜਾਂਦਾ ਹੈ :—

(ੳ) ਵਸਦਾ ਰਹੁ ਮਿੱਤਰਾ,
ਰੱਬ ਵਰਗਾ ਆਸਰਾ ਤੇਰਾ।
(ਅ) ਕੁਲੀ ਯਾਰ ਦੀ ਸੁਰਗ ਦਾ ਝੂਟਾ,
ਅੱਗ ਲਾਵਾਂ ਮੰਦਰਾਂ ਨੂੰ।

ਇਸ਼ਕ ਰਤੀ ਪੰਜਾਬਣ ਦੀ ਉਪ੍ਰੋਕਤ ਨੁਹਾਰ ਨਿਰੀ ਲੋਕ ਗੀਤਾਂ ਦਾ ਹੀ ਸ਼ਿੰਗਾਰ ਨਹੀਂ ਰਹੀ ਸਗੋਂ ਪੰਜਾਬੀ ਦੇ ਇਸ਼ਕੀਆ ਸਾਹਿਤ ਦੀ ਰੂਹ ਵੀ ਹੈ। ਪੰਜਾਬੀ ਦੇ ਰੁਮਾਂਚਿਕ ਸਾਹਿਤ ਦਾ ਸ਼ਾਹਕਾਰ 'ਹੀਰ' ਦਾ ਕਿਸਾ ਗਿਣਿਆ ਜਾਂਦਾ ਹੈ। ਅਤੇ ਪੰਜਾਬੀ ਇਸ਼ਕ ਦੀ ਰੂਹ 'ਹੀਰ' ਜਦੋਂ ਆਪਣੇ ਪਿਆਰ ਦੀ ਗਲ ਕਰਦੀ ਹੈ ਤਾਂ ਜਗੀਰਦਾਰੀ ਸਮਾਜੀ ਢਾਂਚੇ ਦੀਆਂ ਚਾਰੇ ਕੰਧਾਂ ਹਿੱਲ ਪੈਂਦੀਆਂ ਹਨ :—

(ੳ) ਮਾਇ ਇਆਣੀ ਤੁਧ ਮਹਿੰਦੀ ਆਣੀ, ਕੈਂਦੇ ਦੱਧਤ ਰੰਗੇਸੀ ?
ਹਿਕ ਦਿਲ ਆਹੀ ਸੋ ਰਾਂਝਣ ਲੀਤਾ, ਖੇੜਿਆਂ ਨੋ ਕੇ ਦੇਸੀ।
(ਅ) ਕੈ ਨੂੰ ਤੂ ਸਮਝਾਏ ਮਾਏ, ਜੋਰੀ ਨਿਆਉਂ ਕਰੇਂਦੀ,
ਲੂੰ ਲੂੰ ਅੰਦਰ ਰਾਂਝਾ ਵੜਿਆ, ਖਸ ਖੇੜਿਆਂ ਨੂੰ ਦੇਂਦੀ,
ਖਾਰੇ ਉਤੋਂ ਤ੍ਰਪ ਖਲੋਸਾਂ, ਤਦੋਂ ਤੂੰ ਸਮਝੇਂਦੀ।

(ਹੀਰ ਦਮੋਦਰ)

ਇਸ਼ਕ ਦੇ ਦਰਿਆ ਵਿਚ ਪੰਜਾਬੀ 'ਹੀਰ' ਨੂੰ ਖੁਲੀਆਂ ਤਾਰੀਆਂ ਲੈਂਦਿਆਂ ਤਕ ਕੇ ਇਹ ਹੀ ਫੁਰਨਾ ਫੁਰਦਾ ਹੈ ਕਿ ਪੰਜਾਬ ਦੇ ਪਾਣੀਆਂ ਵਿਚ ਹੀ ਇਸ਼ਕ ਘੁਲਿਆ ਹੋਇਆ ਹੈ। ਇਸੇ ਪਾਣੀ ਨੂੰ ਪੀ ਕੇ ਪੰਜਾਬ ਦੀਆਂ ਧੀਆਂ 'ਹੀਰ' ਅਤੇ ਪੁਤ 'ਰਾਂਝੇ' ਬਣਦੇ ਹਨ। ਜੱਦੀ ਵਿਰਸੇ ਨੇ ਪੰਜਾਬ ਦੀਆਂ ਹੀਰਾਂ ਤੇ ਸੋਹਣੀਆਂ ਨੂੰ ਬੇਬਾਕ ਤੇ ਮੂੰਹ ਜ਼ੋਰ ਬਣਾ ਦਿਤਾ ਹੈ।

ਪੰਜਾਬ ਤੇ ਕਸ਼ਮੀਰ ਦੋ ਹਮਸਾਏ ਸੂਬੇ ਹਨ। ਇਹਨਾਂ ਦੋਵਾਂ ਸੂਬਿਆਂ ਵਿਚਕਾਰ ਪੁਰਾਣੀਆਂ ਸਾਂਝਾਂ ਹਨ। ਇਹਨਾਂ ਦੇ ਸਭਿਆਚਾਰ ਧੁਰਾਂ ਤੋਂ ਬਾਂਹ ਵਿਚ ਬਾਂਹ ਪਾ ਤੁਰ ਰਹੇ ਹਨ। ਪਰ ਇਨੀ ਨੇੜਤਾ ਦੇ ਹੁੰਦਿਆਂ ਵੀ ਇਹਨਾਂ ਦੇ ਲੋਕ ਗੀਤਾਂ ਵਿਚ ਅਤੇ ਵਿਸ਼ੇਸ਼ ਕਰਕੇ ਰੁਮਾਂਟਿਕ ਗੀਤਾਂ ਵਿਚ, ਕੋਈ ਧੜਕਦੀ ਸਾਂਝੀ ਸੁਰ ਨਹੀਂ ਸੁਣੀਂਦੀ। ਇਹ ਠੀਕ ਹੈ ਕਿ ਪੰਜਾਬ ਤੇ ਕਸ਼ਮੀਰ ਦੇ ਜਲਵਾਯੂ ਵਿਚ ਢੇਰ ਅੰਤਰ ਹੈ। ਦੋਵਾਂ ਸੂਬਿਆਂ ਦੀ ਤਵਾਰੀਖ਼ ਆਪਣੀ ਹੈ। ਬਰਫੀਲੇ ਪਹਾੜਾਂ ਦੀਆਂ ਹੁਸੀਨ ਵਾਦੀਆਂ ਦੇ ਜੰਮਪਲਾਂ ਦਾ ਸੁਭਾ ਆਪਣਾ ਹੈ। ਅਤੇ ਇਹ ਸਾਰਾ ਕੁਝ ਕੁਦਰਤੀ ਹੈ। ਹੋ ਸਕਦਾ ਹੈ, ਇਸ ਅੰਤਰ ਕਰਕੇ ਹੀ ਕਸ਼ਮੀਰੀ ਲੋਕ ਗੀਤਾਂ ਵਿਚ ਲੋਲ (ਪਿਆਰ) ਰੰਗ ਦੇ ਹੁੰਦਿਆਂ ਵੀ ਹੀਰਾਂ, ਸਹੁਣੀਆਂ, ਸਾਹਿਬਾਂ ਤੇ ਸਸੀਆਂ ਨਹੀਂ ਬੋਲਦੀਆਂ।

ਕਸ਼ਮੀਰੀ ਸਾਹਿਤ ਵਿਚ ਇਕ ਵੀ ਕਸ਼ਮੀਰੀ ਇਸ਼ਕੀਆ ਕਿੱਸਾ ਨਜ਼ਰੀ ਨਹੀਂ ਆਇਆ। ਵਾਦੀ ਦਿਆਂ ਵਾਸਿਆਂ ਨੇ ਸਦਾ ਹੀ ਪ੍ਰਦੇਸੀ ਆਸ਼ਕਾਂ ਦੇ ਕਿਸੇ ਗਾ ਗਾ ਆਪਣੇ ਇਸ਼ਕ ਨੂੰ ਠਾਰਿਆ ਹੈ। ਇਹਨਾਂ ਦੇ ਲੋਲ ਗੀਤਾਂ (ਰੁਮਾਂਟਿਕ ਗੀਤਾਂ) 'ਚੋਂ ਮਹਿਬੂਬ ਦਾ ਜਿਹੜਾ ਤਸੱਵਰ ਉਭਰਦਾ ਹੈ ਉਹ ਇਕ ਬੇਬਸ, ਗ਼ੱਮ ਦੀ ਮੂਰਤ ਤੇ ਆਪ ਸਹੇੜੀ ਅੱਗ ਵਿਚ ਆਪੇ ਸੜਦੀ ਮਹਿਬੂਬ ਦੀ ਤਸਵੀਰ ਨੂੰ ਪੇਸ਼ ਕਰਦਾ ਹੈ। ਇਕ ਇਸ਼ਕ ਦੀ ਪੱਟੀ ਕਸ਼ਮੀਰਨ ਆਪਣੇ ਮਦਨ (ਯਾਰ) ਨੂੰ ਗਿਲਾ ਕਰਦੀ ਹੈ :—

(੧) ਮੇਰੇ ਲੂੰ ਲੂੰ ਨੂੰ ਤੇਰੇ ਇਸ਼ਕ ਦੀ ਅੱਗ ਨੇ ਮਲ ਲਿਆ— 'ਮਦਨਾ'
ਹਾਏ, ਤੂੰ ਮੈਨੂੰ ਸਾੜ ਛਡਿਆ— ਤੈਨੂੰ ਤਰਸ ਕਿਉਂ ਨਾ ਆਇਆ-ਮਦਨਾ*

(੨) ਪਲ ਵੀ ਅੱਖ ਨਹੀਂ ਲਗਦੀ — ਤੂੰ ਮੈਨੂੰ ਰੁਲਾ ਛਡਿਆ,
ਇਕੋ ਗ਼ਮ ਤੇਰਾ ਮੈਨੂੰ ਖਾਈ ਜਾਂਦਾ ਹੈ,
ਕਦੇ ਵੀ ਤੂੰ ਮੇਰੀ ਸੜਦੀ ਹਿੱਕ ਨਹੀਂ ਠਾਰੀ,
ਤੈਨੂੰ ਮੇਰੇ ਨਾਲ ਦੂਈ (ਨਫਰਤ) ਕਿਉਂ ਹੋ ਗਈ।†

ਲੋਕ ਕਵਿਤਰੀ ਹੱਬਾ ਖਾਤੂਨ ਦਿਆਂ ਗੀਤਾਂ ਬਾਰੇ ਕਸ਼ਮੀਰੀ ਦਾ ਪ੍ਰਸਿਧ ਕਵੀ ਸ੍ਰੀ ਅਮੀਨ ਕਾਮਲ ਲਿਖਦਾ ਹੈ, "ਹੱਬਾ ਖ਼ਾਤੂਨ ਦੇ ਗੀਤ ਕੇਵਲ ਇਕ ਇਸ਼ਕ ਰੰਞਾਣੀ ਨਾਰ ਦੇ ਦਰਦੀਲੇ ਜਜ਼ਬਾਤ ਹਨ" ਸੋ ਕਸ਼ਮੀਰੀ ਲੋਕ ਗੀਤਾਂ ਵਿਚ ਗਿੱਲਾ ਹੈ, ਰੋਂਦਾ ਦਿਲ ਹੈ, ਪਰ ਸਮਾਜੀ ਕੰਧਾਂ ਨੂੰ ਹਿੱਲਾ ਦੇਣ ਵਾਲੀ ਬੇਬਾਕੀ ਤੇ ਦਲੇਰੀ ਦਾ ਅਭਾਵ ਹੈ।

---

* ਹਨੀ ਹਨੀ ਗੁੰਡਨਮ ਨਾਰ ਮਦਨੋ,
ਜ਼ੋਲਥਸ ਕੋਨੀ ਅਈ ਆਰ ਮਦਨੋ। (ਕਸ਼ਮੀਰੀ ਲੋਕ ਗੀਤ)

† ਜ਼ੋਲ ਛੁਮ ਨਾ ਇਵਾਨ, ਮੋਲ ਛੁਕ ਵਾਲਨ,
ਗਮ ਛੁਮ ਵੰਨਿਜ ਸੂਹੀ,
ਚਾ ਛੁਕ ਨਾ ਦੋਧਮਤ ਸੀਨ ਸ਼ੇਲਾਵਾਨ,
ਚੇ ਕਿਉਂ ਗਈ, ਮੈਂਹੀ ਦੂਹੀ। (ਹੱਬਾ ਖ਼ਾਤੂਨ)

ਪਰ ਇਸੇ ਬਰਫ਼ਾਂ ਦੀ ਧਰਤੀ ਤੇ ਜਦੋਂ ਪੰਜਾਬੀ ਬੋਲਦੀ ਕਸ਼ਮੀਰਨ ਆਪਣੇ ਦਿਲਦਾਰ ਦੀ ਗੱਲ ਕਰਦੀ ਹੈ ਤਾਂ ਗੱਲ ਹੀ ਹੋਰ ਬਣ ਜਾਂਦੀ ਹੈ। ਇਹ ਜਨਮ ਤੋਂ ਕਸ਼ਮੀਰਨ ਹੁੰਦਿਆਂ ਵੀ ਕਸ਼ਮੀਰੀ ਬੋਲਦੀ ਕਸ਼ਮੀਰਨ ਨਾਲੋਂ ਵਖਰੀ ਜਾਪਦੀ ਹੈ। ਉਹਦੇ 'ਚੋਂ 'ਖਾਰੇ ਤੋਂ ਤ੍ਰਪ ਖਲੋਣ' ਵਾਲੀ ਹੀਰ ਬੋਲ ਪੈਂਦੀ ਹੈ। ਉਹ ਹਿਆਤੀ ਦਿਆਂ ਸੌਦਿਆਂ ਦੀ ਗਿਣਤੀ ਕਰਦੀ ਹੋਈ 'ਪਿਆਰ ਦੇ ਸੌਦੇ' ਨੂੰ ਖਰਾ ਆਖ ਕੇ ਆਪਣੀ ਰੂਹਾਨੀ ਪਸੰਦ ਦੀ ਨਿਸ਼ਾਨਦਈ ਕਰਦੀ ਹੈ :—

ਸੜਕਾਂ ਤੇ ਰੁੜ ਬਟਿਆ,
ਜਿਨ੍ਹਾਂ ਯਾਰੀ ਨਹੀਂ ਲਾਈ, ਉਨ੍ਹਾਂ ਦੁਨੀਆਂ ਤੇ ਕੀ ਖਟਿਆ।

'ਮਾਹੀਆ' ਸਾਡੇ ਲੋਕ ਗੀਤਾਂ ਦਾ ਇਕ ਪ੍ਰਤੀਨਿਧ ਰੂਪ ਹੈ। ਪੰਜਾਬ ਤੇ ਸਾਡੀ ਰਿਆਸਤ ਵਿਚ ਇਹ ਬੜਾ ਹਰਮਨ ਪਿਆਰਾ ਗੀਤ ਹੈ। ਇਸ਼ਕ ਨਾਲ ਰੰਗੇ ਗਭਰੂ ਤੇ ਮੁਟਿਆਰਾਂ 'ਮਾਹੀਆ' ਗਾ ਗਾ ਕੇ ਇਕ ਦੂਜੇ ਨੂੰ 'ਇਸ਼ਕ ਖਤਾਮੇ' ਘਲਦੇ ਹਨ। ਪਰ ਇਸ਼ਕ ਤੇ ਮੁਸ਼ਕ ਬਹੁਤਾ ਚਿਰ ਲੁਕਾਏ ਨਹੀਂ ਜਾ ਸਕਦੇ। ਇਕ ਦਿਨ ਟਪਿਆਂ ਵਿਚ ਲੁਕਾਇਆ ਪਿਆਰ ਡੁਲ੍ਹ ਜਾਂਦਾ ਹੈ। ਯਾਰੀ ਖੁਆਰੀ ਦਾ ਰੂਪ ਧਾਰ ਲੈਂਦੀ ਹੈ। ਕਠਿਆਂ ਤੇ ਕੂਲਾ ਤੇ ਕੰਨਾਂ ਨਾਲ ਮੂੰਹ ਜੁੜ ਜਾਂਦੇ ਹਨ। ਅੰਬੜੀ ਅੰਦਰ ਆਨੇ ਮੁਟਿਆਰ ਧੀ ਨੂੰ ਦਾਬਾ ਦੇਂਦੀ ਹੈ ਪਰ ਇਸ਼ਕ ਖੁਮਾਰਿਆਂ ਦੀ ਗਲ ਹੀ ਹੋਰ ਹੁੰਦੀ ਏ। ਧੀ ਤਾੜ ਕਰਕੇ ਦਿਲ ਦੀ ਆਖ ਹੀ ਦੇਂਦੀ ਹੈ :—

ਪੱਛੀ ਭਰੀ ਹੋਈ ਤੁਕਿਆਂ ਦੀ,
ਉਹ ਯਾਰੀ ਨਹੀਂ ਟੁਟਣੀ, ਜਿਹੜੀ ਲਗੀ ਹੋਈ ਨਿਕਿਆਂ ਦੀ।

ਇਸ਼ਕ ਦੀ ਗਲ ਘਰ ਦੀ ਮੁਹਠ ਟੱਪ ਕੇ ਮਹਿਫਲ ਵਿਚ ਜਾ ਪਈ। ਕਾਜ਼ੀ ਨੇ ਇਸ਼ਕ ਨਾਲ ਨਸ਼ੱਆਈ ਜੁਆਨੀ ਨੂੰ ਸ਼ਰ੍ਹਾ ਤੇ ਸ਼ਰਮ ਦਾ ਵਾਸਤਾ ਦਿਤਾ। ਪਰ ਇਸ਼ਕ ਕੀ ਤੇ ਮਸਲੇ ਕੀ :—।

ਅਸਮਾਨੀ ਰਾਹ ਕੋਈ ਨੀ,
ਮਸਲੇ ਨਾ ਕਰ ਕਾਜ਼ੀ, ਯਾਰੀ ਲਾਣੀ ਗੁਨਾਹ ਕੋਈ ਨੀ।

ਧੀ ਦੀ ਬੇਬਾਕੀ ਤਕ ਮਾਪੇ ਸੋਚੀਂ ਪੈ ਗਏ। ਉਨ੍ਹਾਂ ਨੇ ਧੀ ਤੇ ਪਹਿਰਾ ਕਰੜਾ ਕਰ ਦਿਤਾ। ਘਰ ਦੀਆਂ ਕੁੰਡੀਆਂ ਕੱਸ ਦਿਤੀਆਂ। ਮਾਂ ਨੇ ਧੀ ਕੋਲੋਂ ਕੰਘੀ, ਦੰਦਾਸਾ ਤੇ ਸੁਰਮਾ ਲੁਕਾ ਕੇ ਰਖ ਦਿਤੇ। ਪਰ ਭੋਲੀ ਮਾਂ ਨਹੀਂ ਸੀ ਜਾਣਦੀ ਕਿ ਪਿਆਰ ਨੂੰ ਕਾਹਦੀ ਮੁਥਾਜੀ ਹੁੰਦੀ ਹੈ। ਧੀ ਦਿਆਂ ਬੋਲਾਂ ਨੇ ਮਾਂ ਦਾ ਤੌਖਲਾ ਵੀ ਕੱਢ ਦਿਤਾ :—

ਇਕ ਛੱਤਰੀ ਚੋਂਦੀ ਏ,
ਸੁਰਮੇਂ ਦਾ ਨਾਂ ਬਦਨਾਂ, ਯਾਰੀ ਦਿਲਾਂ ਦੀ ਹੁੰਦੀ ਏ।

ਦਿਲਾਂ ਦੇ ਵਣਜਾਰੇ, ਪਿਆਰ ਦੇ ਵੱਣਜ ਵਿਚ ਕਿਸੇ ਵੀ ਖੋਟ ਨੂੰ ਨਹੀਂ ਸਹਿ ਸਕਦੇ। ਪੰਜਾਬੀ ਬੋਲਦੀ ਕਸ਼ਮੀਰਨ ਉਦੋਂ ਅੱਗੋ ਅੱਗ ਹੋ ਜਾਂਦੀ ਏ ਜਦੋਂ ਉਹਦਾ ਵਕੀਲ ਉਹਦੇ ਤੋਲ ਤੇ ਪੂਰਾ ਨਹੀਂ ਤੁਲਦਾ :—

ਕਪਦੀਆਂ ਘਾਹ ਜ਼ਿੰਦੇ ਰਹਿ ਪਿਆ ਤੀਲਾ,
ਗੋਲੀ ਮਾਰਾਂ ਤੁਗੋਂ ਮਾੜਿਆ ਕਚਿਆ ਵਕੀਲਾ।

ਸਾਰੀ ਦੁਨੀਆਂ ਇਸ਼ਕ ਦੇ ਪ੍ਰਵਾਨਿਆਂ ਦੀ ਵੈਰੀ ਹੋ ਗਈ। ਪਰ ਸਦਕੇ ਮਹਿਬੂਬ ਦੇ, ਉਹ ਦਿਲ ਨਹੀਂ ਹਾਰਦੀ। ਸਾਰੇ ਆਸਰੇ ਛੱਡ, ਰੱਬ ਦਾ ਨਾਂ ਲੈ, ਆਪਣੀ ਵਾਟੇ ਤੁਰੀ ਜਾਂਦੀ ਹੈ :—

ਘਾਹ ਜੇ ਕਪਦੀਆਂ ਰਹਿ ਗਿਆ ਤੀਲਾ,
ਅਸਾਂ ਵੇ ਨਮਾਣਿਆਂ ਨੂੰ ਅਲਾ ਦਾ ਵਸੀਲਾ।

ਇਸ਼ਕ ਦਾ ਪੰਧ ਬੜਾ ਹੀ ਬਿਖੜਾ ਹੈ। ਪੈਰ ਪੈਰ ਤੇ ਆਸ਼ਕਾਂ ਨੂੰ ਸਮਾਜੀ ਕੰਧ ਨਾਲ ਮਥੇ ਮਾਰਨੇ ਪੈਂਦੇ ਹਨ। ਭੀੜਾਂ ਦੇ ਮੂੰਹ ਜ਼ੋਰ ਵਹਿਣ ਨੂੰ ਤੱਕ ਕੇ ਕਈ ਵਾਰੀ ਮਰਦ ਸੋਚੀਂ ਪੈ ਜਾਂਦਾ ਹੈ ਅਤੇ ਮਹਿਬੂਬ ਨੂੰ ਸਮਝਾਉਣ ਦਾ ਜੱਤਨ ਕਰਦਾ ਹੈ। ਪਰ ਮਹਿਬੂਬ ਆਪੇ ਚੁਣੀ ਵਾਟ ਤੇ ਅਹਿਲ ਰਹਿ ਕੇ ਝੂਰਦੇ ਯਾਰ ਦਾ ਧੀਰਜ ਬੰਨ੍ਹਦੀ ਹੈ।

(੧) ਦੋ ਦਾਣੇ ਮਲੋਕਾਂ ਦੇ,
ਤੇਰੀ ਮੇਰੀ ਪ੍ਰੀਤ ਲਗੀ, ਮੂੰਹ ਕਾਲੇ ਲੋਕਾਂ ਦੇ।

(੨) ਚੰਨ ਚੜ੍ਹਿਆ ਬਮਲਾਂ ਤੋਂ,
ਕੈਦ ਮਨਜ਼ੂਰ ਚੰਨਾ, ਇਹਨਾਂ ਸੁਹਣੀਆਂ ਗੰਦਲਾਂ ਤੋਂ।

(੩) ਮਕੀ ਦੀਆਂ ਪੰਜ ਲੜੀਆਂ,
ਤੇਰਾ ਲੜ ਨਹੀਂ ਛਡਣਾ, ਭਾਵੇਂ ਪੈ ਜਾਣ ਹੱਥਕੜੀਆਂ!

ਛਾੜੀ ਵਜਾ ਕੇ ਪਿਆਰ ਦੇ ਪੰਧ ਤੇ ਟੁਰਣ ਵਾਲੀ ਪੰਜਾਬੀ ਬੋਲਦੀ ਕਸ਼ਮੀਰਨ ਕਈ ਪੜਾਵਾਂ ਤੇ ਪੰਜਾਬੀ ਹੀਰ ਨਾਲੋਂ ਵੀ ਕਈ ਕਦਮ ਅਗੇ ਲੰਘ ਜਾਂਦੀ ਹੈ। ਉਹ ਇਸ਼ਕ ਦੀ ਰਟੀ ਤੇ ਨਿਰਾ ਪੇਕਾ ਹੀ ਨਹੀਂ ਸਗੋਂ ਦੀਨ ਤੇ ਧਰਮ ਵੀ ਗਹਿਣੇ ਧਰ ਦੇਂਦੀ ਹੈ :

(੧) ਚੰਨ ਚੜਿਆ ਮਾਹ ਰਮਜ਼ਾਨ ਦਾ,
ਮੈਨੂੰ ਖਤਰਾ ਚੰਨਾਂ ਤੇਰੀ ਜਾਨ ਦਾ,
ਰੋਜ਼ੇ ਪਈ ਰਖਦੀ ਆਂ, ਮਿਲ ਮੈਨੂੰ।

(੨) ਬੰਨੇ ਬੰਨੇ ਗੁਜਰੀ ਟੁਰਦੀ ਉਤੋਂ ਪੈ ਗਈ ਰਾਤ ਵੇ।
ਗੁਜਰੀ ਕੋ ਗੁਜਰੇਟਾ ਮਿਲਿਆ ਹੁਣ ਕੇ ਪੁਛਣੀ ਜ਼ਾਤ ਵੇ।

ਲੋਕ ਗੀਤਾਂ ਤੋਂ ਛੁਟ ਸਾਡੇ ਕੋਲ ਦੋ ਰੁਮਾਂਟਿਕ ਲੋਕ ਕਹਾਣੀਆਂ, 'ਚੰਨ' ਤੇ 'ਕੈਂਚੀ' ਵੀ ਹਨ। ਇਹ ਉਹਨਾਂ ਦੋ ਪਹਾੜਨਾਂ ਦੀਆਂ ਪਿਆਰ ਕਹਾਣੀਆਂ ਹਨ ਜਿਹਨਾਂ ਦਾ ਰੁਮਾਂਸ ਕਸ਼ਮੀਰ ਦਿਆਂ ਸ਼ਾਂ ਸ਼ਾਂ ਕਰਦੇ ਬਣਾਂ ਵਿਚ ਪ੍ਰਵਾਨ ਚੜ੍ਹਿਆ ਹੈ। ਇਹਨਾਂ ਕਹਾਣੀਆਂ ਦੀਆਂ ਹੀਰੋਇਨਾਂ ਆਸ਼ਕਾਂ ਦੀ ਤਕਦੀਰ ਤੋਂ ਚੰਗੀ ਤਰਾਂ ਜਾਣੂ ਸਨ ਪਰ ਉਹਨਾਂ ਨੇ ਇਸ਼ਕ ਦੇ ਮੈਦਾਨ ਤੋਂ ਮੁੜਨ ਦੀ ਕਦੇ ਨਹੀਂ ਸੋਚੀ। ਸਗੋਂ ਸ਼ਰੇ ਬਾਜ਼ਾਰ ਇਸ਼ਕ ਦੀ ਖਾਰੀ ਚੁਕ ਕੇ ਆਸ਼ਕਾਂ ਦੀ ਤਕਦੀਰ ਦੀ ਤਰਜਮਾਨੀ ਕੀਤੀ ਹੈ।

ਚੰਨਾਂ ਮਾੜ੍ਹਿਆ ਬਣਾਂ ਵਿਚ ਬੋਲਦੀ ਆ ਕਾਗਣੀ,
ਸੁਖਾਂ ਵਾਲੀ ਸੁਤੀ ਏ ਤੇ ਦੁਖਾਂ ਵਾਲੀ ਜਾਗਣੀ।
ਹਾਏ ਪ੍ਰਦੇਸੀਆ ਚੰਨਾਂ ਰੱਬ ਮੇਲੇ।

'ਕੈਂਚੀ' ਦੀ ਨਾਇਕਾ ਦੇ ਸੁਖਾਂ ਦੀ ਪਟਾਰੀ ਉਹਦੇ 'ਮੁਨਸ਼ੀ' ਕੋਲ ਹੈ। ਜਦੋਂ ਮੁਨਸ਼ੀ ਨੂੰ ਇਸ਼ਕ ਦੇ ਵੈਰੀਆਂ ਕੋਲੋਂ ਲੁਕਣਾ ਪਿਆ ਤਾਂ ਉਹਦੀ ਮਹਿਬੂਬ ਲਈ ਦੀਂਹ ਦੁਪਹਿਰੀਂ ਡਰਕਾਲਾਂ ਪੈ ਗਈਆਂ। ਉਹਦੇ ਲਈ ਵਸਦੀ ਦੁਨੀਆਂ ਉਜਾੜ ਬਣ ਗਈ:

(੧) ਦਰਸ਼ੀ ਦੇ ਬਣਾਂ ਵਿਚ ਬੋਲਣੀਆਂ ਘੁਗੀਆਂ,
ਟੁਰਿਆ ਮਾਹੜਾ ਮੁਨਸ਼ੀ ਤੇ ਪਿਛੇ ਢੋਕਾਂ ਲੁਗੀਆਂ,
ਲਗੀ ਕੈਂਚੀ ਦਿਲੇ ਕੋ।

(੨) ਉਚਾ ਮਾਹੜਾ ਬੰਗਲਾ ਚੁਫੇਰੇ ਲਾਵਾਂ ਆਲੇ,
ਜੁਲ ਮਾਹੜਿਆ ਮੁਨਸ਼ੀ ਅੱਲ੍ਹਾ ਦੇ ਹਵਾਲੇ,
ਲਗੀ ਕੈਂਚੀ ਦਿਲੇ ਕੋ।

ਆਪਣੇ ਲੋਕ ਗੀਤਾਂ ਵਿਚ ਮਹਿਬੂਬ ਦਾ ਮੂੰਹ-ਜ਼ੋਰ ਤੇ ਬੇਬਾਕ ਤਸੱਵਰ ਤਕ ਕੇ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਕਸ਼ਮੀਰ ਦੀਆਂ ਠੰਡੀਆਂ ਯੱਖ ਬਰਫਾਂ ਦੀ ਕੁਖ ਦੇ ਕਿਸੇ ਖੂੰਜੇ ਕੋਈ ਚਿੰਣਗ ਲੁਕੀ ਹੈ। ਕਸ਼ਮੀਰੀ ਲੋਕ ਗੀਤਾਂ ਵਿਚ ਮਹਿਬੂਬ ਇਸ਼ਕ ਦੀ ਚਿੰਣਗ ਨੂੰ ਕਾਂਗੜੀ ਵਿਚ ਪਾ, ਆਪਣੀ ਬੁਕਲ ਵਿਚ ਲੁਕਾ ਨਿਘ ਮਾਣਦੀ ਹੈ ਪਰ ਉਹਦੀ ਪੰਜਾਬੀ ਬੋਲਦੀ ਭੈਣ, ਕੋਠੇ ਤੇ ਚੜ੍ਹ ਕੇ ਯਾਰ ਦੇ ਕਬੂਤਰ ਨੂੰ ਚੋਗ ਪਾਂਦੀ ਹੈ:

ਦੋ ਪਤਰੇ ਤਾਰਾਂ ਦੇ,
ਤਲੀ ਉਤਾ ਚੋਗ ਚੁਗਣ, ਕਲਬੂਤਰ ਯਾਰਾਂ ਦੇ।

ਮੇਰੀ ਜਾਚੇ ਪੰਜਾਬੀ ਬੋਲਦੀ ਕਸ਼ਮੀਰਨ ਨੂੰ ਇਹ ਬੇਬਾਕੀ ਤੇ ਦਲੇਰੀ ਉਸ ਪੰਜਾਬੀ ਕਲਚਰ ਦੀ ਦੇਣ ਹੈ ਜਿਹੜਾ 'ਝੰਨਾਂ' ਦੇ ਕੰਢਿਆਂ ਤੇ ਪ੍ਰਵਾਨ ਚੜ੍ਹਿਆ ਹੈ।

—o

# ਵਸਾਖੀ ਅਤੇ ਇਹਦਾ ਸਭਿਆਚਾਰਕ ਮਹੱਤਵ

ਹਿੰਮਤ ਸਿੰਘ

ਵਸਾਖੀ ਦੇ ਪਰੰਪਰਾਗਤ ਅਤੇ ਨਵੀਨ ਅਰਥਾਂ ਵਿਚ ਭਿੰਨਤਾ ਹੈ, ਪਰ ਇਸ ਬਾਰੇ ਸਰਵ-ਸਾਂਝੀ ਗਲ ਇਹ ਜ਼ਰੂਰ ਹੈ ਕਿ ਇਹ ਭਾਰਤੀ ਸਭਿਅਤਾ ਦਾ ਪ੍ਰਸਿਧ ਤਿਉਹਾਰ ਹੈ। ਇਹ ਭਾਰਤੀ ਸਭਿਆਚਾਰ ਦੇ ਇਕ ਅਨੂਠੇ ਭਾਵਾਤਮਕ ਅਨੁਭਵ ਦੀ ਤਰਜਮਾਨੀ ਕਰਦਾ ਹੈ ਜੋ ਆਪਣੇ ਪਰੰਪਰਾਗਤ ਅਤੇ ਨਵੀਨ ਅਰਥਾਂ ਵਿਚ ਥੋੜ੍ਹੀ ਬਹੁਤ ਭਿੰਨਤਾ ਰਖਦਿਆਂ ਹੋਇਆਂ ਵੀ ਭਾਰਤੀ ਲੋਕਾਂ ਦੇ ਸੁਭਾਵ ਦੀ ਪੈਰਵੀ ਕਰਦਾ ਚਲਿਆ ਆ ਰਿਹਾ ਹੈ। ਇਤਿਹਾਸ ਦੇ ਵਖੋ ਵਖਰੇ ਸਮੇਂ 'ਚ ਵਸਾਖੀ ਦੇ ਅਰਥ ਅਤੇ ਇਸ ਨੂੰ ਮਨਾਉਣ ਦੀ ਵਿਧੀ ਵਿਚ ਫ਼ਰਕ ਆਉਂਦਾ ਰਿਹਾ। ਇਸ ਇਤਿਹਾਸਕ ਫ਼ਰਕ ਦਾ ਜ਼ਿਕਰ ਅਗੇ ਕਰਾਂਗੇ। ਪਰ ਇਹ ਤਿਉਹਾਰ ਭਾਰਤੀ ਸਭਿਆਚਾਰ ਤੋਂ ਪੈਦਾ ਹੋ ਕੇ ਮੁੜ ਇਸੇ ਹੀ ਸਭਿਆਚਾਰ ਨੂੰ ਪ੍ਰਭਾਵਤ ਕਰਦਾ ਰਿਹਾ। ਅਸੀਂ ਇਸ ਲੇਖ ਵਿਚ 'ਵਸਾਖੀ' ਦੇ ਸਭਿਆਚਾਰਕ ਮਹੱਤਵ ਨੂੰ ਦਰਸਾਉਂਦੇ ਹਾਂ ਅਤੇ ਇਸ ਪ੍ਰਸੰਗ ਵਿਚ ਸਮੁਚਾ ਭਾਰਤੀ ਸਭਿਆਚਾਰ ਹੈ।

ਵਸਾਖੀ ਅਤੇ ਸਭਿਆਚਾਰ ਦਾ ਕੀ ਸਬੰਧ ਹੈ? ਇਸ ਦਾ ਨਖੇੜਾ ਇਹਨਾਂ ਸ਼ਬਦਾਂ ਤੋਂ ਹੋ ਸਕਦਾ ਹੈ ਕਿ ਹਰ ਉਸ ਚੀਜ਼ ਜਾਂ ਗਤੀਵਿਧੀ ਨੂੰ ਸਾਡੇ ਸਭਿਆਚਾਰਕ ਜਗਤ ਦਾ ਅੰਗ ਸਮਝਿਆ ਜਾਂਦਾ ਹੈ ਜਿਸ ਕਾਰਨ ਸਾਡੇ ਆਤਮਕ, ਬੌਧਕ ਅਤੇ ਕ੍ਰਿਆ-ਤਮਕ ਜੀਵਨ ਸੰਵਰਦੇ–ਨਿਖਰਦੇ ਹਨ। ਜਿਥੇ ਸਭਿਅਤਾ (Civilization) ਦਾ ਖੇਤਰ ਪਦਾਰਥਕ ਪਰਿਵਰਤਨਾਂ ਜਾਂ ਪਰਿਸਥਿਤੀਆਂ ਤਕ ਸੀਮਤ ਹੈ ਉਥੇ ਸਭਿਆਚਾਰ (Culture) ਦੀ ਸੀਮਾ ਗ਼ੈਰਪਦਾਰਥਕ ਪਰਿਵਰਤਨਾਂ ਜਾਂ ਪਰਿਸਥਿਤੀਆਂ ਦੁਆਲੇ

ਘੁੰਮਦੀ ਹੈ ।[1]

ਸੋ ਸਭਿਆਚਾਰ ਮਨੁਖ ਦੇ ਅੰਦਰਲੇ ਜਗਤ ਨਾਲ ਸਬੰਧ ਰਖਦਾ ਹੈ । ਵਸਾਖੀ ਨੇ ਭਾਰਤੀਆਂ ਦੇ ਅੰਦਰਲੇ ਜਗਤ ਉਤੇ ਕੀ ਪ੍ਰਭਾਵ ਜਾਂ ਪਰਿਵਰਤਨ ਪੈਦਾ ਕੀਤੇ ? ਇਸ ਦਾ ਉਲੇਖ ਕੀਤਾ ਜਾਵੇਗਾ ।

ਵਸਾਖੀ ਨੂੰ ਇਕ ਸੰਪੂਰਨ ਤਿਉਹਾਰ ਦੇ ਰੂਪ ਵਿਚ ਵੇਖਣ ਤੋਂ ਪਹਿਲਾਂ ਅਸੀਂ ਇਸ ਦੀ ਪਰੰਪਰਾਗਤ ਨੁਹਾਰ ਬਾਰੇ ਵਿਚਾਰ ਕਰਦੇ ਹਾਂ ।

ਸਾਰੀਆਂ ਪੁਰਾਤਨ ਸੰਸਕ੍ਰਿਤੀਆਂ (ਮੈਸੋਪੋਟਾਮੀਆਂ, ਮਿਸਰ, ਯੂਨਾਨ, ਭਾਰਤ ਆਦਿ ਦੀਆਂ) ਵਿਚੋਂ ਸਿਰਫ ਭਾਰਤ ਦੀ ਸੰਸਕ੍ਰਿਤੀ ਹੀ ਜਾਗ੍ਰਿਤ ਰਹੀ ਹੈ । ਸਿਰਫ ਭਾਰਤੀ ਲੋਕ ਹੀ ਆਪਣੇ ਵਿਰਸੇ ਨਾਲ ਕਾਫ਼ੀ ਹਦ ਤਕ ਇਕ-ਰੂਪ ਹੋ ਕੇ ਪ੍ਰਗਤੀ ਕਰਦੇ ਆ ਰਹੇ ਹਨ । ਦੂਜੀਆਂ ਸੰਸਕ੍ਰਿਤੀਆਂ ਉਤਪੰਨ ਹੋ ਕੇ ਢਹਿ ਢੇਰੀ ਹੋ ਗਈਆਂ ਅਤੇ ਉਹਨਾਂ ਢੇਰੀਆਂ ਉਪਰ ਬਿਲਕੁਲ ਵਖਰੀ ਕਿਸਮ ਦੀਆਂ ਸਭਿਅਤਾਵਾਂ ਅਤੇ ਭਾਈਚਾਰੇ ਸਥਾਪਤ ਹੋਏ । ਸਿਰਫ ਭਾਰਤ ਹੀ ਅਜਿਹਾ ਦੇਸ਼ ਹੈ ਜਿਥੋਂ ਦੇ ਲੋਕ ਆਪਣੀ ਪੁਰਾਤਨ ਸੰਸਕ੍ਰਿਤੀ ਦੇ ਕਾਫੀ ਨੇੜੇ ਹਨ । ਸਮਾਜਕ ਜੀਵ-ਵਿਗਿਆਨੀ (Social Anthropologists) ਅਤੇ ਸਮਾਜ ਵਿਗਿਆਨ (Sociology) ਦੇ ਵਿਦਵਾਨ 'ਵਸਾਖੀ' ਨੂੰ ਇਕ ਆਮ ਤਿਉਹਾਰ ਵਾਂਗ ਸਮਝ ਕੇ ਇਹ ਲਭਣ ਦੀ ਕੋਸ਼ਿਸ਼ ਕਰਨਗੇ ਕਿ ਪਹਿਲੇ ਜੰਗਲੀ ਮਨੁਖ ਨੇ ਕਿਨ੍ਹਾਂ ਹਾਲਤਾਂ ਵਿਚੋਂ ਵਿਕਾਸ ਕਰ ਕੇ ਕਦੋਂ ਮੌਸਮ ਦੀ ਤਬਦੀਲੀ ਅਨੁਸਾਰ ਆਪਣੇ ਭਾਵਾਂ ਜਾਂ ਉਦਗਾਰਾਂ ਦਾ ਪ੍ਰਗਟਾ ਕਰਨ ਲਈ ਪਹਿਲਾਂ ਵਿਅਕਤੀਗਤ ਰੂਪ ਵਿਚ ਅਤੇ ਪਿਛੋਂ ਸਮੂਹਕ ਰੂਪ ਵਿਚ ਇਕ ਕਿਸਮ ਦਾ 'ਜਸ਼ਨ' ਮਨਾਉਣ ਦੀ ਕ੍ਰਿਆ ਕੀਤੀ ? ਸਾਰੇ ਭਾਰਤਦਾਨ (Indologists) ਭਾਰਤੀ ਸਭਿਆਚਾਰ ਬਾਰੇ ਕੋਈ ਗਲ ਕਰਨ ਸਮੇਂ ਧੁਰ ਪੁਰਾਣੇ ਸਮੇਂ ਦੀ ਦਸ਼ਾ ਤੋਂ ਗਲ ਤੋਰਦੇ ਹਨ । ਵੇਦਾਂ ਤੋਂ ਪਹਿਲਾਂ ਦੇ ਸਮੇਂ ਨੂੰ 'ਪ੍ਰਾਕ੍ਰਿਤਕ ਕਾਲ' ਕਹਿੰਦੇ ਹਨ ਜਦੋਂ ਮਨੁਖ ਦੀਆਂ ਸਾਰੀਆਂ ਗਤੀਵਿਧੀਆਂ ਪ੍ਰਕ੍ਰਿਤਿ ਦੇ ਆਪਣੇ ਹੱਥ ਸਨ ਭਾਵ ਜਦੋਂ ਮਨੁਖ ਉਪਰ ਪ੍ਰਕ੍ਰਿਤਿ ਹਾਵੀ ਸੀ । ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਇਸ ਸਮੇਂ ਮਨੁਖ ਦੀ ਤਰਸ ਯੋਗ ਹਾਲਤ ਸੀ । ਖ਼ੈਰ, ਇਸ ਹਾਲਤ ਦੀ ਸਾਰੀ ਰੂਪ ਰੇਖਾ ਅਜ ਕਲ ਦੇ ਜੀਵ ਵਿਗਿਆਨੀ (Anthropologists) ਨਖੇੜ ਕੇ ਦਸ ਰਹੇ ਹਨ ।

---

1. Civilization is Material but Culture is Spiritual. Civilization refers to the body, Culture to the soul, Civilization is external, Culture internal; Civilization can be said to be the name given to material progress, Culture relates to spiritual advancement.

—Heritage of Vedic Culture. By Satyavrata Siddhantalankara. Bombay, 1969. P. 2.

ਅਸੀਂ ਮਨੁਖ ਦੇ ਵਿਕਾਸ ਦੇ ਉਸ ਧਰਾਤਲ ਨੂੰ ਵਿਸ਼ਾ ਬਣਾਂਦੇ ਹਾਂ ਜਦ ਮਨੁਖ ਬੌਧਿਕ ਤੌਰ ਤੇ ਵਿਕਾਸ ਕਰ ਚੁਕਾ ਸੀ ਅਤੇ ਪ੍ਰਾਕ੍ਰਿਤਕ ਔਕੜਾਂ ਉਪਰ ਕਾਬੂ ਪਾਣ ਦੀਆਂ ਤਰਕੀਬਾਂ ਚੰਗੀ ਤਰ੍ਹਾਂ ਘੜਨ ਦੇ ਯੋਗ ਹੋ ਗਿਆ ਸੀ। ਮਨੁਖ ਨੇ ਹੁਣ ਭਾਈਚਾਰਾ ਵੀ ਬਣਾ ਲਿਆ ਸੀ। ਹੌਲੀ ਹੌਲੀ ਉਸਨੂੰ ਆਤਮਕ ਜਗਤ ਦੀ ਸੂਹ ਪੈਣ ਲਗ ਪਈ ਅਤੇ ਉਸ ਦੀ ਕਲਪਨਾ ਕਾਫ਼ੀ ਵਿਕਸਿਤ ਹੋ ਚੁਕੀ ਸੀ। ਹੌਲੀ ਹੌਲੀ ਉਹ ਅਗਾਂਹ ਵਧਦਾ ਹੈ ਅਤੇ ਜੀਵਨ ਨੂੰ ਵਧ ਤੋਂ ਵਧ ਗੁੰਝਲਦਾਰ ਅਤੇ ਉਲਝਣਾਂ ਭਰਪੂਰ ਮਹਿਸੂਸ ਕਰਦਾ ਹੈ। ਭਾਰਤੀ ਸੰਸਕ੍ਰਿਤਿ ਵਿਚ ਇਸ ਕਾਲ ਨੂੰ 'ਪੂਰਵ ਵੇਦਕ ਕਾਲ' ਕਹਿੰਦੇ ਹਨ ਜਿਸ ਦੇ ਚਿੰਨ ਮਹਿੰਜੋਦੜੋ ਵਰਗੀਆਂ ਥਾਵਾਂ ਤੋਂ ਮਿਲਦੇ ਹਨ।

ਇਸ ਸਮੇਂ ਦੀ ਸਭਿਅਤਾ ਕਾਫ਼ੀ ਵਿਕਸਿਤ ਮੰਨੀ ਜਾਂਦੀ ਹੈ। ਉਹਨਾਂ ਲੋਕਾਂ ਦੇ ਜੀਵਨ ਦੀਆਂ ਗਤਿਵਿਧੀਆਂ ਲਿਖਤੀ ਰੂਪ ਵਿਚ ਤਾਂ ਨਹੀਂ ਮਿਲਦੀਆਂ ਪਰ ਪ੍ਰਗਤੀ ਦੇ ਚਿਨ੍ਹਾਂ ਨੂੰ ਵੇਖ ਕੇ ਕਿਆਸ ਲਾਇਆ ਜਾ ਸਕਦਾ ਹੈ ਕਿ ਉਹਨਾਂ ਦਿਨਾਂ ਵਿਚ ਵੀ ਮਨੁਖ ਦੇ ਚਾਉ ਤੇ ਉਦਗਾਰ ਪ੍ਰਗਟਾਉਣ ਲਈ ਕੁਝ ਜਸ਼ਨ ਜਾਂ ਤਿਉਹਾਰ ਮਨਾਉਂਦੇ ਹੋਣਗੇ। ਬਹੁਤੇ ਤਿਉਹਾਰ ਰੁਤਾਂ ਅਨੁਸਾਰ ਹੀ ਹੋਇਆ ਕਰਦੇ ਹਨ। ਉਤਰੀ ਭਾਰਤ ਵਿਚ ਕੜਾਕੇ ਦੀਆਂ ਗਰਮੀਆਂ ਆਉਣ ਤੋਂ ਪਹਿਲਾਂ ਅਤੇ ਕੜਾਕੇ ਦੀਆਂ ਸਰਦੀਆਂ ਮੁਕਣ ਤੋਂ ਇਕਦਮ ਬਾਅਦ ਬਹਾਰ ਦਾ ਮੌਸਮ ਆਉਂਦਾ ਹੈ; ਜਦ ਹਰ ਪਾਸੇ ਫੁਲ, ਪੱਤੇ, ਸਾਰੀ ਬਨਸਪਤੀ, ਇਥੋਂ ਤਕ ਕਿ ਪਸ਼ੂ, ਪੰਛੀ, ਮਨੁਖ ਆਦਿ ਸਾਰੇ ਨਿਖਰੇ-ਨਿਖਰੇ ਅਤੇ ਨਵ-ਜੋਬਨ ਵਾਲੇ ਪ੍ਰਤੀਤ ਹੁੰਦੇ ਹੋਣਗੇ, ਜਿਵੇਂ ਕਿ ਅਜ ਵੀ ਹੁੰਦਾ ਹੈ। ਉਸ ਸਮੇਂ ਇਸ ਮੌਸਮ ਦੇ ਤਿਉਹਾਰ ਦਾ ਨਾਮ ਕੁਝ ਹੋਰ ਹੁੰਦਾ ਹੋਵੇਗਾ। ਪਰ ਬਾਅਦ ਵਿਚ ਭਾਰਤ ਵਾਸੀਆਂ ਨੇ ਇਸ ਨੂੰ 'ਵਸਾਖੀ' ਜਾਂ ਬਸੰਤ ਰੁਤ ਦਾ ਤਿਉਹਾਰ ਕਹਿਣਾ ਸ਼ੁਰੂ ਕਰ ਦਿਤਾ। ਖੈਰ, ਪੂਰਵ ਵੇਦਕ ਕਾਲ ਦੇ ਭਾਰਤੀ ਜੀਵਨ ਦੀਆਂ ਗਤੀਵਿਧੀਆਂ ਬਾਰੇ ਸਾਡੇ ਕੋਲ ਬਹੁਤਾ ਪ੍ਰਮਾਣਿਕ ਮਸਾਲਾ ਨਹੀਂ। ਹੁਣ ਅਸੀਂ ਕੇਵਲ ਵੇਦਕ ਕਾਲ ਦੀ ਵਸਾਖੀ ਦੀ ਗਲ ਕਰਦੇ ਹਾਂ।

ਵੇਦਕ ਕਾਲ ਦੀ ਵਸਾਖੀ ਦੇ ਮਨਾਉਣ ਦੀ ਵਿਧੀ ਦੇ ਵਿਸਥਾਰ ਵਿਚ ਜਾਣ ਦੀ ਬਹੁਤੀ ਲੋੜ ਮਹਿਸੂਸ ਨਹੀਂ ਹੁੰਦੀ ਪਰ ਸੰਕੇਤ ਕਰ ਦੇਣਾ ਜ਼ਰੂਰੀ ਹੈ ਕਿਉਂਕਿ ਵੇਦਕ ਕਾਲ ਵੀ ਭਾਰਤੀ ਸਭਿਅਤਾ ਦਾ ਇਕ ਮਹੱਤਵ ਪੂਰਨ ਕਾਲ ਸੀ।

ਜਾਪਦਾ ਹੈ ਕਿ ਵੇਦਕ ਕਾਲ ਵਿਚ ਵਸਾਖੀ ਦਾ ਤਿਉਹਾਰ ਆਪਣੇ ਪ੍ਰਾਕ੍ਰਿਤਕ ਅਤੇ ਸਾਦ-ਮੁਰਾਦ ਤੋਂ ਲੰਘ ਕੇ ਇਕ ਸੁਨਿਯੋਜਿਤ ਅਤੇ ਠਕਦਾਰ ਤਰੀਕੇ ਗ੍ਰਹਿਣ ਕਰ ਚੁਕਾ ਸੀ। ਇਸੇ ਹੀ ਕਾਲ ਵਿਚ ਇਸ ਤਿਉਹਾਰ ਦਾ ਅਜੋਕਾ ਨਾਮ 'ਵੈਸਾਖੀ' ਰਖਿਆ ਗਿਆ ਜਾਪਦਾ ਹੈ ਅਤੇ ਇਸ ਸਮੇਂ ਇਹ ਤਿਉਹਾਰ ਕਾਫ਼ੀ ਪ੍ਰਸਿਧ ਹੋ ਚੁਕਾ ਸੀ; ਇਸ ਗਲ ਦੇ ਕਈ ਪ੍ਰਮਾਣ ਮਿਲਦੇ ਹਨ। ਇਕ ਸਪੱਸ਼ਟ ਪ੍ਰਮਾਣ ਇਹ ਹੈ ਕਿ 'ਬਹਾਰ' ਦੀ ਰੁਤ ਦੇ ਇਸ ਤਿਉਹਾਰ ਦਾ ਨਵਾਂ ਨਾਮ ਇਸੇ ਸਮੇਂ ਵਿਚ ਰਖਿਆ ਗਿਆ ਪ੍ਰਤੀਤ ਹੁੰਦਾ ਹੈ। 'ਵਸਾਖੀ' ਨਾਮ ਦੇ ਪਿਛੇ ਜੋਤਿਸ਼ ਸ਼ਾਸਤਰ ਦੀ ਭਾਵਨਾ ਕੰਮ ਕਰਦੀ ਹੈ। ਇਸ ਮਹੀਨੇ ਜਾਂ ਤਿਉਹਾਰ ਦਾ ਨਾਮਕਰਣ ਕਿਵੇਂ ਹੋਇਆ? ਇਹਦਾ ਸਬੰਧ ਖਗੋਲ

ਸ਼ਾਸਤਰ ਨਾਲ ਹੈ ।

ਇਹ ਹਰ ਕੋਈ ਜਾਣਦਾ ਹੈ ਕਿ ਵੈਦਕ ਸਾਹਿਤ ਦੀ ਕਾਫ਼ੀ ਵਡੀ ਪਰੰਪਰਾ ਹੈ । ਵੇਦਾਂ ਤੋਂ ਇਲਾਵਾ ਦੂਜਾ ਸਾਹਿਤ ਵੀ ਵੇਦਾਂ ਦੇ ਨੇੜੇ ਸਮਝਿਆ ਜਾਂਦਾ ਹੈ, ਜਿਹਾ ਕਿ ਬ੍ਰਾਹਮਣ, ਉਪਨਿਸਦ, ਵੇਦਾਂਗ, ਉਪਵੇਦ, ਦਰਸ਼ਨ, ਗੀਤਾ ਆਦਿ ।

ਸਾਡਾ ਧਿਆਨ ਇਥੇ ਵੇਦਾਂਗ ਅਤੇ ਉਪਵੇਦਾਂ ਵਲ ਵਿਸ਼ੇਸ਼ ਕਰ ਕੇ ਜਾਣਾ ਚਾਹੀਦਾ ਹੈ ਜਿਸ ਤੋਂ ਪਤਾ ਲਗ ਸਕਦਾ ਹੈ ਕਿ ਉਸ ਸਮੇਂ ਵੈਦਕ ਅਧਿਆਤਮਵਾਦ ਅਤੇ ਵਿਵ-ਹਾਰਕ ਵਿਗਿਆਨ ਦੀ ਪ੍ਰਗਤੀ ਦਾ ਤਗੜਾ ਪਰਸਪਰ ਸੰਪਰਕ ਸੀ ।

'ਵੇਦਾਂਗ' ਉਹ ਸਾਹਿਤ ਹੈ ਜਿਸ ਤੋਂ ਵੇਦ ਨੂੰ ਸਮਝਣ ਦੀ ਸਹਾਇਤਾ ਮਿਲਦੀ ਹੈ । ਵੇਦਾਂਗ ਦੇ ਇਕ ਅੰਗ ਦਾ ਨਾਮ ਜਯੋਤਿਸ਼ ਹੈ । ਸੋ ਵੇਦ ਨੂੰ ਸਮਝਣ ਲਈ ਜਯੋਤਿਸ਼ ਸ਼ਾਸਤਰ ਦਾ ਗਿਆਨ ਵੀ ਜ਼ਰੂਰੀ ਸੀ ਇਸ ਤੋਂ ਇਲਾਵਾ ਉਪਵੇਦਾਂ ਵਿਚੋਂ ਆਯੁਰਵੇਦ, ਧਨੁਰਵੇਦ, ਗੰਧਰਵਵੇਦ ਆਦਿ ਚਾਰ ਉਪਵੇਦ ਹਨ । ਇਸ ਸੰਖੇਪ ਵਿਸਥਾਰ ਤੋਂ ਪਤਾ ਲਗਦਾ ਹੈ ਕਿ ਵੈਦਕ ਕਾਲ ਵਿਚ ਚਾਰ ਵੇਦਾਂ ਤੋਂ ਇਲਾਵਾ ਗੈਰਅਧਿਆਤਮਕ ਗਿਆਨ–ਵਿਗਿਆਨ ਵੀ ਕਾਫ਼ੀ ਹਦ ਤਕ ਪ੍ਰਫੁਲਤ ਹੋ ਚੁਕਾ ਸੀ ।*

ਸੋ ਇਸ ਕਾਲ ਵਿਚ ਆ ਕੇ 'ਮੌਸਮ ਬਹਾਰ' ਦੇ ਇਸ ਤਿਉਹਾਰ ਦੀ ਵਿਆਖਿਆ ਉਸ ਸਮੇਂ ਦੇ ਜੋਤਿਸ਼ ਸ਼ਾਸਤਰ ਦੇ ਗਿਆਨ ਅਨੁਸਾਰ ਹੋਣ ਲਗ ਗਈ। ਬਸੰਤ ਰੁਤ ਦੇ ਇਸ ਤਿਉਹਾਰ ਦਾ ਨਾਮ 'ਵਸ਼ਾਖੀ' ਪੈ ਗਿਆ । ਹੁਣ ਅਸੀਂ ਵਸਾਖੀ ਦੇ ਸਨਾਤਨੀ ਅਰਥ ਜੋਤਿਸ਼ ਸਾਸਤਰ ਅਨੁਸਾਰ ਦਰਸਾਂਦੇ ਹਾਂ ।

ਸੰਸਕ੍ਰਿਤ ਵਿਚ ਵਸਾਖੀ ਨੂੰ 'ਵੈਸਾਖੀ' ਕਹਿੰਦੇ ਹਨ । ਸਾਡੇ ਲਈ ਵਸਾਖੀ ਦਾ ਭਾਵ ਉਹ ਤਿਉਹਾਰ ਹੈ ਜੋ ਵਸਾਖ ਦੇ ਮਹੀਨੇ ਦੀ ਪਹਿਲੀ ਤਰੀਕ ਭਾਵ ਵਸਾਖ ਦੀ ਸੰਗਰਾਂਦ (ਸੰਕ੍ਰਾਂਤਿ) ਨੂੰ ਮਨਾਇਆ ਜਾਂਦਾ ਹੈ । ਪਰ ਸਨਾਤਨ ਸ਼ਬਦਾਵਲੀ ਵਿਚ 'ਵੈਸਾਖੀ' ਦਾ ਭਾਵ ਵਸਾਖ ਮਹੀਨੇ ਦੀ ਪੂਰਨਮਾਸ਼ੀ ਹੁੰਦਾ ਹੈ ।† ਕਾਰਨ ਇਹ ਹੈ ਕਿ ਭਾਰਤੀ ਮਹੀਨਿਆਂ ਦੇ ਨਾਮ ਖਗੋਲ ਸ਼ਾਸਤਰ (Astronomy) ਵਿਚ ਆਉਣ ਵਾਲੇ ਨਛੱਤਰਾਂ ਦੇ ਨਾਮਾਂ ਉਪਰ ਆਧਾਰਤ ਹੁੰਦੇ ਹਨ । ਨਛੱਤਰ ਉਹਨਾਂ ਤਾਰਕਾ–ਮੰਡਲਾਂ ਨੂੰ ਆਖਦੇ ਹਨ ਜੋ ਚੰਨ ਅਤੇ ਸੂਰਜ ਦੇ ਚਕ੍ਰ-ਪੰਧ (orbit) ਉਪਰ ਸਾਲ ਦੇ ਵਖੋ ਵਖਰੇ ਸਮੇਂ ਵਿਚ ਆਉਂਦੇ

---

* ਵਿਸਥਾਰ ਪੂਰਵਕ ਅਧਿਐਨ ਲਈ ਵੇਖੋ ਅੰਗਰੇਜ਼ੀ ਪੁਸਤਕ :
Religion and philosopIy of Atharvaveda
ਕਰਤਾ— ਡਾ: ਸ਼ਿੰਦੇ, ਪੂਨਾ 1959.

† ਵੇਖੋ 1. Sanskrit—English dictionary. ਕਰਤਾ : Wilson;
2. Sanskrit—English dictionary. ਕਰਤਾ : Mouiar William

ਹਨ। ਅਸਲ ਵਿਚ ਇਹ ਗ੍ਰਹਿ-ਪੰਧ ਧਰਤੀ ਦੇ ਆਪਣੇ ਚਕਰ ਤੋਂ ਬਣਦਾ ਹੈ ਪਰ ਧਰਤੀ ਉਪਰੋਂ ਵੇਖਦਿਆਂ ਨੂੰ ਪ੍ਰਤੀਤ ਹੁੰਦਾ ਹੈ ਕਿ ਸੂਰਜ ਜਾਂ ਚੰਦ ਚਲ ਰਹੇ ਹੋਣ।

ਚੰਨ ਦਾ ਚਕ੍ਰ-ਪੰਧ ੨੭ ਨਛੱਤਰਾਂ* ਵਿਚ ਵੰਡਿਆ ਜਾਂਦਾ ਹੈ ਅਤੇ ਸੂਰਜ ਦਾ ਚਕ੍ਰ-ਪੰਧ ੧੨ ਰਾਸ਼ੀਆਂ ਵਿਚ। ਨਛੱਤਰ ਅਤੇ ਰਾਸ਼ੀ ਅਸਲ ਵਿਚ ਉਪਰੋਕਤ ਤਾਰਾ-ਸਮੂਹ ਹੁੰਦਾ ਹੈ ਕਿਉਂਕਿ ਸੂਰਜ ਅਤੇ ਚੰਨ ਦੋਵੇਂ ਹੀ ਇਹਨਾਂ ਸਮੂਹਾਂ ਉਪਰੋਂ ਦੀ ਲੰਘ ਕੇ ਪਰਿਕ੍ਰਮਾ ਕਰਦੇ ਪ੍ਰਤੀਤ ਹੁੰਦੇ ਹਨ। ਚੰਨ ਜਿਸ ਨਛੱਤਰ ਉਪਰ ਪੂਰਨਮਾਸ਼ੀ ਵਾਲੇ ਦਿਨ ਹੁੰਦਾ ਹੈ, ਉਸੇ ਹੀ ਨਛੱਤਰ ਅਨੁਸਾਰ ਉਸ ਮਹੀਨੇ ਦਾ ਨਾਮ ਰਖ ਦਿਤਾ ਜਾਂਦਾ ਹੈ। ਸੋ ਜਦ ਚੰਦਰਮਾਂ ਆਪਣੇ ਚਕ੍ਰ-ਪੰਧ ਉਤੇ ਘੁੰਮਣ ਸਮੇਂ 'ਵਿਸ਼ਾਖਾ' ਨਛੱਤਰ ਉਪਰ ਸਥਿਤ ਹੁੰਦਾ ਹੈ, ਉਦੋਂ ਪੂਰਨਮਾਸ਼ੀ ਦਾ ਦਿਨ ਹੁੰਦਾ ਹੈ ਅਤੇ ਸੂਰਜ ਚੇਤਰ ਮਹੀਨੇ ਦੀ 'ਮੀਨ' ਰਾਸ਼ੀ ਤੋਂ ਲੰਘ ਕੇ ਵਸਾਖ ਮਹੀਨੇ ਦੀ 'ਮੇਖ' ਰਾਸ਼ੀ ਵਿਚ ਦਾਖਲ ਹੋ ਚੁਕਾ ਹੁੰਦਾ ਹੈ। ਸਪੱਸ਼ਟ ਹੈ ਕਿ 'ਵਿਸ਼ਾਖਾ' ਨਛੱਤਰ ਦੀ ਪੂਰਨਮਾਸ਼ੀ ਨੂੰ 'ਵੈਸ਼ਾਖੀ' ਕਿਹਾ ਜਾਂਦਾ ਹੈ। ਜਿਤਨੀ ਦੇਰ ਸੂਰਜ 'ਮੇਖ' ਰਾਸ਼ੀ ਵਿਚ ਰਹਿੰਦਾ ਹੈ, ਉਸ ਸਾਰੇ ਸਮੇਂ ਨੂੰ 'ਵੈਸ਼ਾਖ' ਭਾਵ ਵਿਸਾਖ ਦਾ ਮਹੀਨਾ ਕਿਹਾ ਜਾਂਦਾ ਹੈ। ਸੋ ਇਥੇ ਇਕ ਗਲ ਸਪੱਸ਼ਟ ਹੁੰਦੀ ਹੈ ਕਿ ਵੈਸ਼ਾਖੀ ਦੇ ਪਰੰਪਰਾਗਤ ਅਰਥ ਵਸਾਖ ਮਹੀਨੇ ਦੀ ਪੂਰਨਮਾਸ਼ੀ ਹਨ ਅਤੇ ਜੋਤਿਸ਼ ਸ਼ਾਸਤ੍ਰ ਅਨੁਸਾਰ ਵੀ ਵਸਾਖੀ ਦੇ ਇਹੋ ਅਰਥ ਹਨ। ਪਰ ਸਮੇਂ ਦੇ ਨਾਲ ਨਾਲ ਨਿਤਾ-ਪ੍ਰਤਿ ਦੇ ਜੀਵਨ ਉਪਰ ਜੋਤਿਸ਼ ਸ਼ਾਸਤਰ ਦਾ ਪਰਭਾਵ ਘਟਣ ਲਗ ਪਿਆ ਕਿਉਂਕਿ ਇਸ ਵਿਗਿਆਨ ਦੀ ਖੋਜ ਘਟ ਗਈ ਤੇ ਮੁਸਲਮਾਨਾਂ ਦੇ ਆਉਣ ਨਾਲ ਇਸ ਵਿਦਿਆ ਨੂੰ ਕਾਫੀ ਸੱਟ ਵਜੀ।

ਸੋ ਇਸ ਅਧੋਗਤੀ ਅਤੇ ਇਤਿਹਾਸਕ ਪਭਾਵ ਕਾਰਨ ਇਸ ਤਿਉਹਾਰ ਦੇ ਸਦੀਆਂ ਦੇ ਪੁਰਾਣੇ ਪ੍ਰਾਕ੍ਰਿਤਕ ਅਰਥਾਂ ਨੇ ਫਿਰ ਬਲ ਪਕੜ ਲਿਆ। ਹੁਣ 'ਵੈਸ਼ਾਖੀ' ਵਸਾਖ ਮਹੀਨੇ ਦੀ ਪੂਰਣਮਾਸ਼ੀ ਨਾ ਰਹਿ ਕੇ ਇਸ ਮਹੀਨੇ ਦੀ ਪਹਿਲੀ ਤਰੀਕ ਜਾਂ 'ਸੰਗਰਾਂਦ' ਬਣ ਗਈ। ਵਸਾਖ ਦੀ 'ਪੂਰਣਮਾਸ਼ੀ' ਤੋਂ ਬਦਲ ਕੇ 'ਸੰਗਰਾਂਦ' ਵਾਲੇ ਤਿਉਹਾਰੀ ਅਰਥ ਕਦੋਂ ਗ੍ਰਹਿਣ ਹੋਏ ? ਇਹ ਨਿਸਚਿਤ ਨਹੀਂ। ਪਰ ਅੰਦਾਜ਼ਾ ਇਹੋ ਹੈ ਕਿ ਜਦੋਂ ਚੰਨ ਦੀ ਥਾਂ ਸੂਰਜ ਦੇ ਹਿਸਾਬ ਅਨੁਸਾਰ ਸਾਲ ਦਾ ਹਿਸਾਬ-ਕਿਤਾਬ ਸ਼ੁਰੂ ਹੋਇਆ ਸ਼ਾਇਦ ਉਸ ਸਮੇਂ ਵਸਾਖੀ 'ਸੰਗਰਾਂਦ' ਹੋ ਗਈ। ਹੁਣ ਅਸੀਂ ਸੰਗ੍ਰਾਂਦ ਵਾਲੀ ਵਸਾਖੀ ਵਲ ਆਉਂਦੇ ਹਾਂ।

---

* ਨਛਤਰ ੨੭ ਹਨ :—ਅਸਿਵਿਨ, ਭਰਣੀ, ਕ੍ਰਿਤਿਕਾ, ਰੋਹਿਣੀ, ਮ੍ਰਿਗਸ਼ਿਰਾ, ਆਰਦਰਾ ਪੁਨਰਵਸੁ, ਪੁਸ਼ਯ, ਅਸਲੇਖਾ, ਮਘਾ, ਪੂਰਵਾਫਾਲਗੁਨੀ, ਉਤਰਾਫਾਲਗੁਨੀ, ਹਸਤ, ਚਿਤ੍ਰਾ, ਸ੍ਵਾਤੀ, ਵਿਸਾਖਾ, ਅਨੁਰਪਠਾ, ਜਯੇਸ਼ਾ, ਮੂਲ, ਪੂਰਵਾਸ਼ਾਢਾ, ਉਤਰਾਸ਼ਾਢਾ, ਸ਼੍ਰਵਣ, ਘਨਿਸ਼ਠਾ, ਸਤਭਿਸ਼ਾ, ਪੂਰਵਾਭਾਦ੍ਰਪਦ ਅਤੇ ਰੇਵਤੀ। (ਹਿੰਦੀ ਵਿਸ਼ਵਕੋਸ਼)

ਵਸਾਖੀ* ਨੂੰ 'ਮੇਖ ਸੰਕ੍ਰਾਂਤਿ' ਵੀ ਕਹਿੰਦੇ ਹਨ ਅਤੇ ਸੂਰਜ ਦੇ ਹਿਸਾਬ ਅਨੁਸਾਰ ਇਹ ਨਵੇਂ ਸਾਲ ਦਾ ਪਹਿਲਾ ਦਿਨ ਹੁੰਦਾ ਹੈ ਜਦ ਕਿ ਚੰਨ ਦੇ ਹਿਸਾਬ ਅਨੁਸਾਰ ਦੂਜੇ ਮਹੀਨੇ ਦਾ। ਇਸ ਨੂੰ ਵਸਾਖ ਮਹੀਨੇ ਦੀ ਸੰਗ੍ਰਾਂਦ ਕਹਿੰਦੇ ਹਨ। ਸੰਸਕ੍ਰਿਤ ਵਿਚ ਸੰਕ੍ਰਾਂਤਿ ਦਾ ਭਾਵ 'ਗਮਨ' ਕਰਨਾ ਜਾਂ 'ਜਾਣਾ' ਹੈ ਭਾਵ ਜਦ ਸੂਰਜ ਇਕ ਰਾਸ਼ੀ ਤੋਂ ਦੂਜੀ ਰਾਸ਼ੀ ਵਿਚ ਜਾਂਦਾ ਹੈ, ਜਾਣ ਦੀ ਉਸ ਪ੍ਰਕ੍ਰਿਆ ਨੂੰ 'ਸੰਕ੍ਰਾਂਤਿ' ਦਾ ਨਾਮ ਦਿਤਾ ਗਿਆ। ਇਸ ਪ੍ਰਕਾਰ ਸੰਕ੍ਰਾਂਤਿ ਦਾ ਅਰਥ ਬਣ ਗਿਆ 'ਉਹ ਦਿਨ ਜਦ ਸੂਰਜ ਇਕ ਰਾਸ਼ੀ ਤੋਂ ਲੰਘ ਕੇ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ।' ਸੋ ਨਵਾਂ ਮਹੀਨਾ ਇਸੇ ਹੀ ਦਿਨ ਤੋਂ ਅਰੰਭ ਹੁੰਦਾ ਹੈ। ਉਪਰ ਦਸ ਆਏ ਹਾਂ ਕਿ ਅਸਲ ਵਿਚ ਚੰਨ ਦੀ ਥਾਂ ਸੂਰਜ ਅਨੁਸਾਰ ਲਾਏ ਜਾਣ ਵਾਲੇ ਲੇਖੇ-ਜੋਖੇ ਦੀ ਮਹਾਨਤਾ ਵਧਣ ਕਾਰਨ ਵਸਾਖੀ ਪੂਰਨਮਾਸ਼ੀ ਵਾਲੇ ਦਿਨ ਦੀ ਥਾਂ ਸੂਰਜ ਦੇ ਇਕ ਰਾਸ਼ੀ 'ਚੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਨ ਵਾਲੇ ਦਿਨ ਮਨਾਈ ਜਾਣ ਲਗ ਪਈ। ਇਸ ਪ੍ਰਕਾਰ ਉਹ ਦਿਨ ਹਰ ਮਹੀਨੇ ਦੀ ਪਹਿਲੀ ਤਰੀਕ ਮੰਨਿਆ ਜਾਣ ਲਗ ਪਿਆ ਜਿਸ ਦਿਨ ਸੂਰਜ ਪਿਛਲੀ ਰਾਸ਼ੀ ਵਿਚੋਂ ਅਗਲੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਸਮਝਿਆ ਗਿਆ। ਬਾਰ੍ਹਾਂ ਰਾਸ਼ੀਆਂ ਅਨੁਸਾਰ ਸਾਲ ਦੀਆਂ ਬਾਰ੍ਹਾਂ ਸੰਕ੍ਰਾਂਤੀਆਂ ਹੋ ਗਈਆਂ ਅਤੇ ਵਸਾਖੀ ਦਾ ਮਹਤਵ ਵੀ ਪੂਰਨਮਾਸ਼ੀ ਵਾਲੇ ਦਿਨ ਦੀ ਥਾਂ ਸੰਕ੍ਰਾਂਤ ਵਾਲੇ ਦਿਨ ਨੂੰ ਮਿਲ ਗਿਆ। 'ਵੈਸ਼ਾਖੀ' ਜਾਂ ਵਸਾਖੀ ਦਾ ਭਾਵ ਭਾਵੇਂ ਕਿਸੇ ਸਮੇਂ 'ਪੂਰਣਿਮਾ' ਰਿਹਾ ਹੋਵੇ ਜਾਂ 'ਸੰਕ੍ਰਾਂਤ' ਪਰ ਇਸ ਨੂੰ ਦੋਵੇਂ ਹੀ ਹਾਲਤਾਂ ਵਿਚ ਬੜਾ ਮਹੱਤਵਪੂਰਨ ਅਵਸਰ ਮੰਨਿਆ ਜਾਂਦਾ ਰਿਹਾ ਹੈ। ਪੁਰਾਣ ਗ੍ਰੰਥਾਂ ਅਨੁਸਾਰ ਨਿਮਨ ਲਿਖਤ ਪੁਰਬ ਜਾਂ ਉਤਸਵ ਵਿਸ਼ੇਸ਼ ਕਰਕੇ ਮਨਾਏ ਜਾਣ ਯੋਗ ਹੁੰਦੇ ਹਨ— ਚਤੁਰਦਸ਼ੀ (ਚੌਦਸ) ਅਸ਼ਟਮੀ ਆਮਾਵਸਜਾ ਪੂਰਣਿਮਾ, ਅਤੇ ਸੰਕ੍ਰਾਂਤਿ ਕਿਉਂਕਿ ਇਹ ਸਾਰੇ ਅਵਸਰ ਪੁਰਬ ਅਖਵਾਉਂਦੇ ਹਨ।

ਸਨਾਤਨੀ ਧਰਮ ਵਸਾਖ ਦੇ ਮਹੀਨੇ ਨੂੰ ਦੂਜੇ ਦੋ (ਕਤਕ ਅਤੇ ਮਾਘ) ਮਹੀਨਿਆਂ ਵਾਂਗ ਵਿਸ਼ੇਸ਼ ਮਹਾਨਤਾ ਵਾਲਾ ਦਰਸਾਉਂਦੇ ਹਨ। ਭਾਰਤੀ ਗ੍ਰੰਥ ਤੁਲਾ, ਮਕਰ ਅਤੇ ਮੇਖ (ਕਤਕ, ਮਾਘ ਅਤੇ ਵਸਾਖ) ਰਾਸ਼ੀਆਂ ਵਾਲੇ ਤਿੰਨਾਂ ਹੀ ਮਹੀਨਿਆਂ ਨੂੰ ਮਹਾਤਮ-ਭਰਪੂਰ ਮੰਨਦੇ ਹਨ। ਇਹਨਾਂ ਗ੍ਰੰਥਾਂ ਅਨੁਸਾਰ ਵਸਾਖ ਦੇ ਮਹਨੇ (ਵਿਸ਼ੇਸ਼ ਕਰਕੇ ਵਸਾਖੀ ਉਤੇ) ਗੰਗਾ ਇਸ਼ਨਾਨ, ਪੁੰਨ-ਦਾਨ ਆਦਿ ਦਾ ਵਿਸ਼ੇਸ਼ ਮਹਾਤਮ ਹੈ। ਇਹ ਮਹੀਨਾ ਸਾਰੇ ਮਹੀਨਿਆਂ ਨਾਲੋਂ ਸ੍ਰੇਸ਼ਟ ਦਰਸਾਇਆ ਜਾਂਦਾ ਹੈ। ਲਿਖਿਆ ਹੈ ਕਿ ਇਸ ਮਹੀਨੇ ਜਨਮ ਲੈਣ ਵਾਲਾ ਸੇਸ਼ਟ, ਸਜਨ ਅਤੇ ਜਗਤਪ੍ਰਿਯ ਵਿਅਕਤੀ ਬਣਦਾ ਹੈ।†

ਹਿੰਦੂ ਰੀਤੀ ਅਨੁਸਾਰ ਵਸਾਖੀ ਦਾ ਪੁਰਬ ਖਾਸ ਵਿਧੀ ਨਾਲ ਮਨਾਇਆ ਜਾਂਦਾ ਹੈ। ਹਿੰਦੂ ਲੋਕ ਗੰਗਾ ਆਦਿ ਨਦੀਆਂ ਵਿਚ ਇਸ਼ਨਾਨ ਕਰਦੇ ਹਨ, ਪਿੱਤਰਾਂ ਦੇ ਨਮਿਤ

---

* ਵੇਖੋ : Faith Fairs and Festivals of India. By C. H. Buck. P. 89-90, Calcutta, 1917.

† ਵੇਖੋ : ਹਿੰਦੀ ਵਿਸ਼ਵਕੋਸ਼ (ਪੁਰਾਣਾ ਸੰਸਕਰਣ)

ਬ੍ਰਾਹਮਣਾਂ ਨੂੰ ਸੱਤੂ ਅਤੇ ਘੜਾ ਆਦਿ ਦਾਨ ਕਰਦੇ ਹਨ। ਜਿਸ ਘੜੀ ਸੂਰਜ ਮੇਖ ਰਾਸ਼ੀ ਵਿਚ ਦਾਖਲ ਹੁੰਦਾ ਹੈ, ਐਨ ਉਸੇ ਸਮੇਂ ਧਤੂਰੇ ਆਦਿ ਜੜੀ ਬੂਟੀਆਂ ਵਾਲੇ ਪਾਣੀ ਵਿਚ ਨਹਾਉਂਦੇ ਹਨ ਤਾਂ ਜੋ ਆਉਣ ਵਾਲੇ ਵਰ੍ਹੇ ਦੇ ਕਸ਼ਟ ਨਸ਼ਟ ਹੋ ਜਾਣ। ਮੰਦਰਾਂ ਵਿਚ ਪੂਜਾ ਹੁੰਦੀ ਹੈ ਅਤੇ ਸ਼ਾਮ ਨੂੰ ਬ੍ਰਾਹਮਣ ਨਵੇਂ ਸਾਲ ਦੀ ਜੰਤਰੀ ਵੇਰਵੇ ਸਹਿਤ ਪੜ੍ਹ ਕੇ ਸੁਣਾਉਂਦਾ ਹੈ।†

ਇਹ ਸੀ ਵਸਾਖੀ ਦੇ ਪੁਰਬ ਦੀ ਉਹ ਤਸਵੀਰ ਜੋ ਹਿੰਦੂ ਲੋਕ ਪਰੰਪਰਾ ਤੋਂ ਮਨਾਉਂਦੇ ਚਲੇ ਆ ਰਹੇ ਹਨ। ਇਹ ਤਸਵੀਰ ਸਮੇਂ ਅਨੁਸਾਰ ਭਾਈਚਾਰਕ ਸਬੰਧਾਂ ਦੀ ਨੁਹਾਰ ਦੀ ਰਬਦੀਲੀ ਦੇ ਅਨੁਸਾਰ ਹੀ ਬਦਲਦੀ ਰਹੀ ਹੈ। ਨਿਰਸੰਦੇਹ ਮੁਸਲਮਾਨਾਂ ਦੇ ਆਗਮਨ ਤੋਂ ਉਪਰੰਤ ਹਰ ਤਿਉਹਾਰ ਜਾਂ ਪੁਰਬ ਓਨੀਂ ਤੀਬਰਤਾ ਅਤੇ ਉਤਸ਼ਾਹ ਨਾਲ ਨਹੀਂ ਮਨਾਇਆ ਜਾਂਦਾ ਰਿਹਾ ਹੋਣਾ ਕਿਉਂਕਿ ਜ਼ੁਲਮ ਜਬਰ ਕਾਰਨ ਭਾਰਤੀਆਂ ਨੂੰ ਧਰਮ ਬਦਲਣ ਲਈ ਮਜਬੂਰ ਹੋਣਾ ਪਿਆ ਅਤੇ ਇਹ ਪਰਿਵਰਤਨ ਬਹੁਤ ਵਡੀ ਸੰਖਿਆ ਵਿਚ ਹੋਣ ਲਗ ਪਿਆ। ਪਰ ਤਾਂ ਵੀ ਬਾਕੀ ਬਚੇ ਭਾਰਤੀਆਂ ਦੀ ਤਿਉਹਾਰ ਮਨਾਉਣ ਦੀ ਬਿਰਤੀ ਨਾ ਘਟੀ। ਦੂਜੇ ਪਾਸੇ ਮੁਸਲਮਾਨਾਂ ਦੇ ਆਉਣ ਨਾਲ ਕਈ ਨਵੀਂ ਪ੍ਰਕਾਰ ਦੇ ਤਿਉਹਾਰ ਆਏ। ਅਸਲ ਵਿਚ ਬਹੁਤੇ ਭਾਰਤੀ ਤਿਉਹਾਰ ਮੌਸਮ ਦੀ ਤਬਦੀਲੀ ਉਤੇ ਆਧਾਰਤ ਹਨ, ਜਿਵੇਂ ਕਿ ਯੂਨਾਨੀ ਸਭਿਆਚਾਰ ਤੇ ਪੁਰਾਤਨ ਤਿਉਹਾਰ। ਬਸੰਤ ਪੰਚਮੀ ਵਾਂਗ ਵਸਾਖੀ ਵੀ ਬਸੰਤ ਰੁਤ ਦਾ ਪ੍ਰਮੁਖ ਤਿਉਹਾਰ ਹੈ ਅਤੇ ਵਿਸ਼ੇਸ਼ ਕਰਕੇ ਉਤਰੀ ਭਾਰਤ ਵਿਚ ਮਨਾਇਆ ਜਾਂਦਾ ਹੈ। ਇਸ ਸਮੇਂ ਇਕ ਪਾਸੇ ਤਾਂ ਅਤਿ ਦੀ ਸਰਦੀ, ਧੁੰਧ ਅਤੇ ਕੋਰੇ ਦੇ ਦਿਨ ਕਾਫ਼ੀ ਪਿਛੇ ਲੰਘ ਚੁਕੇ ਹੁੰਦੇ ਹਨ ਅਤੇ ਅਗਲੀ ਕੜਾਕੇ ਦੀ ਗਰਮੀ ਦੇ ਦਿਨ ਵੀ ਕੁਝ ਕੁ ਦੂਰ ਹੁੰਦੇ ਹਨ। ਸੋ ਸਰਦੀ ਅਤੇ ਗਰਮੀ ਦੇ ਇਸ ਵਿਚਕਾਰਲੇ ਸਮੇਂ ਸਾਰੀ ਬਨਸਪਤਿ ਇਕ ਨਿਆਰੇ ਜੋਬਨ ਉਤੇ ਹੁੰਦੀ ਹੈ, ਫਸਲਾਂ ਪਕ ਕੇ ਤਿਆਰ ਹੋਣ ਲਗ ਜਾਂਦੀਆਂ ਹਨ, ਕਿਰਸਾਣ ਲੋਕਾਂ ਦਾ ਜੀਵਨ ਨਿਖਰਿਆ ਨਿਖਰਿਆ ਜਾਪਦਾ ਹੈ ਕਿਉਂਕਿ ਉਹਨਾਂ ਦੇ ਕਈ ਮਹੀਨਿਆਂ ਦੀ ਮਿਹਨਤ ਤੋਂ ਉਪਰੰਤ ਹਾੜੀ ਦੀ ਫਸਲ ਤਿਆਰ ਹੋਣ ਵਾਲੀ ਹੁੰਦੀ ਹੈ। ਕਿਸਾਨ ਕੁਝ ਚਿਰ ਲਈ ਵਿਹਲ ਮਹਿਸੂਸ ਕਰਦਾ ਹੈ, ਇਸ ਲਈ ਵਸਾਖੀ ਦਾ ਮੇਲਾ ਉਹਦੇ ਲਈ ਖੁਸ਼ੀਆਂ ਅਤੇ ਚਾਓ ਲੈ ਕੇ ਹਰ ਸਾਲ ਆਉਂਦਾ ਹੈ। ਸਦੀਆਂ ਤੋਂ ਕਿਰਸਾਣ ਅਤੇ ਵਸਾਖੀ ਦਾ ਪਰਸਪਰ ਲਗਾਓ ਚਲਿਆ ਆ ਰਿਹਾ ਹੈ ਅਤੇ ਇਹ ਸਬੰਧ ਚਲਦਾ ਰਹੇਗਾ। ਅਜ ਕਲ ਵਸਾਖੀ ਦੇ ਮੇਲੇ ਦੇ ਕਈ ਦ੍ਰਿਸ਼ ਵੇਖਣ ਨੂੰ ਮਿਲਦੇ ਹਨ ਪਰ ਵਿਸ਼ੇਸ਼ ਕਰ ਕੇ ਦੋ ਰੂਪ ਨਿਖਰ ਕੇ ਸਾਹਮਣੇ ਆਂਦੇ ਹਨ :—

(ੳ) ਧਾਰਮਕ ਰੁਚੀ ਵਾਲਾ ਵਸਾਖੀ ਦਾ ਮੇਲਾ।

(ਅ) ਖੁਲ੍ਹੇ-ਡੁਲ੍ਹੇ ਅਤੇ ਸਾਦ ਮੁਰਾਦੇ ਮਨੁਖੀ ਮਨ ਦੀ ਖੁਸ਼ੀ ਦਾ ਆਮ ਮੇਲਾ।

---

† ਵਿਸਥਾਰ ਲਈ ਵੇਖੋ ਪੁਸਤਕ : Faith, Fairs and Festivals of India. By C. H. Buck.

**(ੳ) ਧਾਰਮਿਕ ਵਸਾਖੀ :—** ਧਾਰਮਿਕ ਰੁਚੀ ਅਧੀਨ ਮਨਾਏ ਜਾਣ ਵਾਲ
ਵਸਾਖੀ ਦੇ ਮੇਲੇ ਦੀ ਆਪਨੀ ਨੁਹਾਰ ਹੈ। ਇਸ ਜ਼ਬਤ ਅਨੁਸਾਰ ਮਨਾਈ ਜਾਣ ਵਾਲੀ
ਵਸਾਖੀ ਦੀ ਇਕ ਖਾਸ ਮਿਸਾਲ ਸਿਖ ਧਰਮ ਵਿਚੋਂ ਵਿਸ਼ੇਸ਼ ਕਰਕੇ ਮਿਲਦੀ ਹੈ।
ਨਿਰਸੰਦੇਹ ਹਿੰਦੂ ਲੋਕ ਵੀ ਇਸ ਦਿਨ ਨੂੰ ਧਾਰਮਿਕ ਤੌਰ ਤੇ ਮਨਾਉਂਦੇ ਹਨ, ਜਿਸ ਦਾ
ਜ਼ਿਕਰ ਪਿਛੇ ਵੀ ਕਰ ਆਏ ਹਾਂ, ਪਰ ਸਿੱਖ ਧਰਮ ਨਾਲ ਇਸ ਪੁਰਬ ਦਾ ਵਿਸ਼ੇਸ਼ ਸਬੰਧ
ਹੈ। ਸਿਖ ਧਰਮ ਵਿਚ ਇਸ ਤਿਉਹਾਰ ਨੂੰ ਮਨਾਉਣ ਦੀ ਰੀਤੀ ਗੁਰੂ ਅਮਰਦਾਸ ਜੀ ਦੇ
ਸਮੇਂ ਚਲੀ ਦਸੀ ਜਾਂਦੀ ਹੈ।* ਪਰ ਇਹ ਤਿਉਹਾਰ ੧੬੯੯ ਈ: ਵਿਚ ਇਕ ਆਮ ਹਿੰਦੂ
ਤਿਉਹਾਰ ਨ ਰਹਿ ਕੇ ਖਾਲਸੇ ਦੇ ਜਨਮ ਦਾ ਯਾਦਗਾਰੀ ਦਿਨ ਬਣ ਗਿਆ ਹੈ। ਇਸ
ਦਿਨ (੩੦ ਮਾਰਚ।† ੧੬੯੯ ਈ:)ਨੂੰ ਵੀ ਪੰਜਾਬ ਦੇ ਲੋਕਾਂ ਨੇ ਵਸਾਖੀ ਮਨਾਈ ਪਰ ਇਸ
ਵੇਰ ਇਹ ਵਸਾਖੀ ਅਨੰਦਪੁਰ ਵਿਚ ਇਕ ਨਵੇਂ ਹੀ ਢੰਗ ਨਾਲ ਮਨਾਈ ਗਈ।

ਪਿਛੇ ਜ਼ਿਕਰ ਆਇਆ ਹੈ ਕਿ ਹਿੰਦੂ ਗ੍ਰੰਥਾਂ ਅਨੁਸਾਰ ਜੋ ਮਨੁਖ ਵਸਾਖ ਦੇ ਮਹੀਨੇ
ਜਾਂ ਵਸਾਖੀ ਵਾਲੇ ਦਿਨ ਜਨਮ ਲਵੇਗਾ ਉਹ ਉਤਮ ਪੁਰਖ ਬਣੇਗਾ। ਸੋ ੧੬੯੯ ਈ:
ਦੇ ਵਸਾਖੀ ਵਾਲੇ ਦਿਨ ਭਾਰਤ ਦੀਆਂ ਵਖੋ ਵਖਰੀਆਂ ਪ੍ਰਾਂਤਾਂ ਦੇ ਤੇ ਵਖੋ ਵਖਰੀਆਂ ਵਰਣਾਂ
ਦੇ ੫ ਵਿਅਕਤੀ ਇਕ ਨਵਾਂ ਜਨਮ ਲੈਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਇਕ
ਇਕ ਕਰਕੇ ਪੇਸ਼ ਹੋਏ ਅਤੇ ਆਪਣੇ ਸੀਸ ਭੇਟ ਕੀਤੇ। ਇਨ੍ਹਾਂ ਪੰਜਾਂ ਨੂੰ ਇਕੱਠਾ ਕਰਕੇ
ਗੁਰੂ ਸਾਹਿਬ ਨੇ ਖਾਲਸਾ ਪੰਥ ਦੀ ਨੀਂਹ ਰਖੀ। ਪੰਜਾ ਪਿਆਰਿਆਂ ਦੇ ਸਾਜੇ ਜਾਣ ਅਤੇ
ਅੰਮ੍ਰਿਤਪਾਨ ਕਰਨ ਦੀ ਇਸ ਘਟਨਾ ਤੋਂ ਹਰ ਕੋਈ ਭਲੀ ਭਾਂਤ ਜਾਣੂ ਹੈ।

ਸੋ ਸਿਖ ਧਰਮ ਨੇ ਵਸਾਖੀ ਦੇ ਤਿਉਹਾਰ ਨੂੰ ਆਪਣੇ ਪੈਦਾਇਸ਼—ਦਿਵਸ ਦੇ ਤੌਰ
ਤੇ ਮਨਾਉਣਾ ਸ਼ੁਰੂ ਕੀਤਾ। ਉਸ ਦਿਨ ਤੋਂ ਉਪਰੰਤ ਹਰ ਸਾਲ ਇਸੇ ਹੀ ਦਿਨ ਧਾਰਮਿਕ
ਜੋੜ ਮੇਲੇ ਲਗਦੇ ਹਨ। ਸਿਖ ਲੋਕ ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਸੁਖਮਨੀ ਦੇ ਭੋਗ
ਤੋਂ ਉਪਰੰਤ ਸ਼ਬਦ ਕੀਰਤਨ ਕਰਦੇ ਹਨ ਅਤੇ ਅੰਤ ਵਿਚ ਹਰ ਸੰਗ੍ਰਾਂਦ ਵਾਂਗ ਇਸ
ਸੰਗ੍ਰਾਂਦ ਨੂੰ ਵੀ ਮਹੀਨੇ ਦਾ ਨਾਮ ਤੇ ਸਿਖਿਆ ਗੁਰੂ ਗ੍ਰੰਥ ਤੋਂ ਸੁਣਕੇ ਗ੍ਰਹਿਣ ਕਰਦੇ ਹਨ,
ਜਿਥੇ ਕਿ ਹਿੰਦੂ ਲੋਕ ਸ਼ਾਮ ਨੂੰ ਨਵੇਂ ਵਰ੍ਹੇ ਦੀ ਨਵੀਂ ਜੰਤਰੀ ਪੜ੍ਹਕੇ ਸੁਣਾਉਂਦੇ ਹਨ।
ਅੰਮ੍ਰਿਤ ਪ੍ਰਚਾਰ ਕਰਨਾ ਵਸਾਖੀ ਦੇ ਧਾਰਮਿਕ ਪੱਖ ਦਾ ਅਨਿਖੜਵਾਂ ਅੰਗ ਹੈ। ਸ਼ਾਮ ਨੂੰ
ਸਿਖ ਲੋਕ ਦੀਪ ਮਾਲਾ ਕਰਦੇ ਹਨ। ਘਲੂਘਾਰਿਆਂ ਦੇ ਸਮੇਂ ਸਿਖ ਯੋਧੇ ਜੰਗਲਾਂ ਵਿਚੋਂ
ਇਸ਼ਨਾਨ ਕਰਨ ਅਤੇ ਵਸਾਖੀ ਮਨਾਉਣ ਅੰਮ੍ਰਿਤਸਰ ਆ ਜੁੜਦੇ ਸਨ, ਅਤੇ ਵੈਰੀਆਂ ਦੀ
ਫ਼ੌਜ ਨਾਲ ਜੂਝ ਕੇ ਵੀ ਵਸਾਖੀ ਅੰਮ੍ਰਿਤਸਰ ਮਨਾਉਂਦੇ ਸਨ।

ਕਸ਼ਮੀਰ ਵਿਚ ਵੀ ਸਿਖ ਲੋਕ ਵਸਾਖੀ ਦਾ ਤਿਉਹਾਰ ਵਿਸ਼ੇਸ਼ ਚਾਅ ਨਾਲ

---

* ਗੁਰਸ਼ਬਦ ਰਤਨਾਕਾਰ ਮਹਾਨ ਕੋਸ਼— ਕਾਨ੍ਹ ਸਿੰਘ

† 'Parasharprasn or Baisakhi of Guru Gobind Siugh' - P. 2.
By Kapoor Singh. 1959.

ਮਨਾਉਂਦੇ ਹਨ, ਦੀਵਾਨ ਤੋਂ ਉਪਰੰਤ ਸਾਰੇ ਸਾਕ-ਸਬੰਧੀ ਨਵੇਂ ਸਾਲ ਦੀ ਖ਼ੁਸ਼ੀ ਵਿਚ ਇਕ ਦੂਜੇ ਨੂੰ ਦਾਅਵਤ ਦਿੰਦੇ ਹਨ, ਨਵੀਆਂ ਪੋਸ਼ਾਕਾਂ ਪਾ ਕੇ ਇਕ ਦੂਜੇ ਦੇ ਘਰੀਂ ਚਾਅ ਨਾਲ ਆਉਂਦੇ ਜਾਂਦੇ ਹਨ। ਗਭਰੂ ਅਤੇ ਮੁਟਿਆਰਾਂ ਇਸ ਦਿਨ ਵਿਸ਼ੇਸ਼ ਕਰ ਕੇ ਪੀਂਘਾਂ ਝੂਟਦੇ ਹਨ।

**(ਅ) ਲੋਕ ਵਸਾਖੀ :—** ਵਸਾਖੀ ਦੇ ਮੇਲੇ ਦਾ ਦੂਜਾ ਅੰਦਾਜ਼ ਉਹ ਖੁਲ੍ਹਾ-ਡੁਲ੍ਹਾ ਇਕੱਠ ਹੈ ਜਿਸ ਦੇ ਬੇਅੰਤ ਰੰਗ ਹੁੰਦੇ ਹਨ। ਕਿਧਰੇ ਭੰਗੜਾ ਪੈਂਦਾ ਹੈ, ਕਿਧਰੇ ਬੈਲਗਡੀਆਂ ਦੀਆਂ ਦੌੜਾਂ, ਕਿਧਰੇ ਊਠਾਂ ਦੀਆਂ ਦੌੜਾਂ, ਕਿਧਰੇ ਦੰਗਲ, ਕਿਧਰੇ ਪੰਘੂੜੇ, ਕਿਧਰੇ ਸੁਆਣੀਆਂ ਅਤੇ ਮੁਟਿਆਰਾਂ ਦੇ ਝੁਰਮਟ, ਕਿਧਰੇ ਗਭਰੂਆਂ ਦੇ ਬੋਲੀਆਂ ਪਾਂਦੇ ਟੋਲੇ, ਕਿਧਰੇ ਬਜ਼ੁਰਗਾਂ ਦੀਆਂ ਮਹਿਫ਼ਲਾਂ ਆਦਿ। ਇਹ ਬਹੁਰੰਗੀ ਇਕੱਠ ਪੇਂਡੂ ਅਤੇ ਸ਼ਹਿਰੀ ਲੋਕਾਂ ਦਾ ਇਕ ਸੋਹਣਾ ਮੇਲ ਜਿਹਾ ਕਈ ਦਿਨਾਂ ਤਕ ਬਣਿਆ ਰਹਿੰਦਾ ਹੈ। ਇਹ ਮੇਲਾ ਉਤਰੀ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਆਦਿ ਵਿਚ ਮਨਾਇਆ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਵਸਾਖੀ ਵਾਲੇ ਦਿਨ ਇਕ ਬਹੁਤ ਵਡਾ ਦਰਬਾਰ ਰਚਾਇਆ ਕਰਦੇ ਸਨ।

ਵਸਾਖੀ ਦੇ ਦਿਨ ਨਾਲ ਭਾਰਤੀ ਸਭਿਆਚਾਰ ਦੀਆਂ ਕਈ ਅਟੁਟ ਯਾਦਾਂ ਜੁੜੀਆਂ ਹੋਈਆਂ ਹਨ ਜਿਨ੍ਹਾਂ ਵਿਚੋਂ ਕੁਝ ਕੁ ਦਾ ਜ਼ਿਕਰ ਇਸ ਪ੍ਰਕਾਰ ਹੈ :

੧. ਗੌਤਮ ਬੁਧ ਨੂੰ ਇਸੇ ਹੀ ਦਿਨ ਗਿਆਨ ਪ੍ਰਾਪਤ ਹੋਇਆ।[1]

੨. ਇਸੇ ਹੀ ਦਿਨ ੧੬੯੯ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀਆਂ ਵਿਚ ਇਕ ਨਵੀਂ ਰੂਹ ਫੂਕੀ ਤੇ 'ਖਾਲਸਾ' ਸਾਜਿਆ।

੩. ਅੰਗਰੇਜ਼ਾਂ ਵਿਰੁਧ ਆਜ਼ਾਦੀ ਦੀ ਜੰਗ ਕਰਦਿਆਂ ਭਾਰਤੀਆਂ ਨੇ ੧੯੧੯ ਈ: ਵਿਚ ਅਜਿਹੇ ਹੀ ਅਵਸਰ ਸਮੇਂ ਇਕ ਸ਼ਾਂਤਮਈ ਢੰਗ ਨਾਲ ਜਲ੍ਹਿਆਂ ਵਾਲੇ ਬਾਗ ਵਿਚ ਸ਼ਹੀਦੀਆਂ ਪਾਈਆਂ ਅਤੇ ਇਹ ਥਾਂ ਸ਼ਹੀਦਾਂ ਦੀ ਯਾਦ ਬਣ ਗਈ। ਇਸ ਤੋਂ ਬਿਨਾਂ ਕਈ ਕ੍ਰਾਂਤੀਕਾਰੀ ਘਟਨਾਵਾਂ ਦਾ ਮੁਢ ਇਸੇ ਹੀ ਦਿਨ ਬਝਦਾ ਰਿਹਾ।

ਸੋ ਭਾਰਤ ਦੀ ਰਾਜਨੀਤੀ, ਧਰਮ, ਭਾਈਚਾਰ, ਰਸਮ ਰਿਵਾਜ, ਇਤਿਹਾਸ ਆਦਿ ਸਾਰੇ ਸਭਿਆਚਾਰਕ ਪੱਖਾਂ ਉਪਰ 'ਵਸਾਖੀ' ਦੇ ਤਿਉਹਾਰ ਦਾ ਡੂੰਘਾ ਪ੍ਰਭਾਵ ਹੈ। ਇਹ ਇਕ ਅਜਿਹਾ ਤਿਉਹਾਰ ਹੈ ਜੋ ਸਦੀਆਂ ਤੋਂ ਚਲਿਆ ਆ ਰਿਹਾ ਹੈ ਪਰ ਕਦੀ ਵੀ ਪੁਰਾਣਾ ਨਹੀਂ ਹੋਇਆ। ਇਸ ਤਿਉਹਾਰ ਦੁਆਰਾ ਭਾਰਤ ਦੇ ਸ਼ਕਤੀਸ਼ਾਲੀ ਯੋਧਿਆਂ ਦੇ ਭੰਗੜੇ ਤੇ ਧਮਾਲ, ਮਿਹਨਤੀ ਕਿਰਸਾਣਾਂ ਦੇ ਘੋਲ ਅਤੇ ਤਮਾਸ਼ੇ ਆਦਿ ਜੀਉਂਦੇ ਰਹਿਣਗੇ ਅਤੇ ਇਕ ਸਾਂਝੀ ਕੌਮ ਦਾ ਮੇਲ ਮਿਲਾਪ ਇਕ ਠਾਠਾਂ ਮਾਰਦੇ ਦਰਿਆ ਵਾਂਗ ਹੀ ਅਗੇ ਤੁਰਦਾ ਰਹੇਗਾ।

( 'ਸ਼ੀਰਾਜ਼ਾ'— ਵਸਾਖੀ ਅੰਕ )

---

1. Ibid. P. 47.

# ਇਨਸਾਨੀਅਤ ਮਰੀ ਨਹੀਂ

ਦੀਦਾਰ ਸਿੰਘ

ਅੱਜ ਸਰੋਜ ਦੇ ਪੇਕੇ ਤੁਰ ਜਾਣ 'ਤੇ ਮਦਨ ਨੇ ਸੁਖ ਦਾ ਲਿਆ। ਉਹਨੂੰ ਪਤਾ ਸੀ ਕਿ ਹੁਣ ਸਰੋਜ ਦਾ ਜਾਣਾ ਹਮੇਸ਼ਾਂ ਵਾਸਤੇ ਜਾਣਾ ਸੀ। ਹੁਣ ਉਹ ਮੁੜ ਕੇ ਇਸ ਘਰ 'ਚ ਕਦੀ ਪੈਰ ਨਹੀਂ ਪਾਏਗੀ। ਤਾਂ ਹੀ ਉਹ ਆਪਣੇ ਸਾਰੇ ਗਹਿਣੇ, ਕਪੜੇ ਲੈ ਗਈ ਸੀ। ਮਦਨ ਨੂੰ ਇਹਨਾਂ ਚੀਜ਼ਾਂ ਦੇ ਜਾਣ ਦਾ ਕੋਈ ਗ਼ਮ ਨਹੀਂ ਸੀ—ਜੇ ਮਾੜਾ ਮੋਟਾ ਅਫ਼ਸੋਸ ਸੀ ਤਾਂ ਛੋਟੀ ਬੱਚੀ ਪਿੰਕੀ ਦੇ ਨਾਲ ਚਲੇ ਜਾਣ ਦਾ ਸੀ, ਜਿਹਦੀਆਂ ਤੋਤਲੀਆਂ ਗਲਾਂ ਕਦੀ ਕਦੀ ਉਹਨੂੰ ਚੰਗੀਆਂ ਲਗਦੀਆਂ ਸਨ। ਤੁਰਨ ਲਗਿਆਂ ਵੀ ਉਹਨੇ ਕਿਹਾ ਸੀ, "ਪੱਪਾ ਤੁਸੀਂ ਛੇਤੀ ਸਾਨੂੰ ਲੈਣ ਆਇਓ।"

"ਹਾਂ ਆਂਵਾਂਗਾ।" ਮਦਨ ਨੇ ਝੂਠੀ ਤਸੱਲੀ ਦਿਤੀ ਸੀ। ਸਰੋਜ ਕੁਝ ਚਿਰ ਵੱਖਰੀ ਰਹਿਣ ਤੋਂ ਬਾਅਦ ਤਲਾਕ ਹਾਸਲ ਕਰ ਲਵੇਗੀ। ਗਲ ਇਸ ਹਦ ਤਕ ਵੱਧ ਗਈ ਸੀ ਕਿ ਦੋਵੇਂ ਇਸ ਸ਼ਾਦੀ 'ਤੇ ਪਛਤਾ ਰਹੇ ਸਨ—ਸਰੋਜ ਇਹਦੇ ਨਾਲ ਸ਼ਾਦੀ ਕਰਨ ਤੇ ਪਛਤਾ ਰਹੀ ਸੀ ਜਦ ਕਿ ਉਹ ਸ਼ਾਦੀ ਤੋਂ ਹੀ ਪਛਤਾ ਰਿਹਾ ਸੀ। ਸ਼ਾਦੀ ਮਦਨ ਵਾਸਤੇ ਬੰਧਨ, ਜੰਜਾਲ ਤੇ ਗਲੇ ਦੀ ਬਲਾ ਬਣ ਗਈ ਸੀ ਜਿਹਨੂੰ ਉਹ ਲਾਹ ਕੇ ਸਵਤੰਤਰ ਹੋਣਾ ਚਾਹੁੰਦਾ ਸੀ ਤੇ ਮੁੜ ਆਜ਼ਾਦ ਪੰਛੀਆਂ ਵਾਂਗ ਉਡਾਰੀਆਂ ਮਾਰ ਮਨ-ਭੌਂਦੇ ਦਰਖ਼ਤਾਂ ਤੇ ਬਹਿਣਾ ਚਾਹੁੰਦਾ ਸੀ। ਉਹ ਮਨ-ਭੌਂਦਾ ਚੋਗ ਚੁਗਣਾ ਚਾਹੁੰਦਾ ਸੀ ਤੇ ਮਨ-ਭੌਂਦੇ ਘਾਟਾਂ ਦਾ ਪਾਣੀ ਪੀਣਾ ਚਾਹੁੰਦਾ ਸੀ।

ਅੱਜ ਸਰੋਜ ਦੇ ਚਲੇ ਜਾਣ 'ਤੇ ਉਹ ਫੇਰ ਆਜ਼ਾਦ ਪੰਛੀ ਸੀ ਤੇ ਉਹਨੇ ਪੱਕਾ ਫ਼ੈਸਲਾ ਕਰ ਲਿਆ ਕਿ ਤਲਾਕ ਹਾਸਲ ਕਰਨ ਬਾਅਦ ਉਹ ਕਦੀ ਸ਼ਾਦੀ ਨਹੀਂ ਕਰੇਗਾ। ਉਹਦੇ ਖ਼ਿਆਲ 'ਚ ਵਹੁਟੀ ਲੜਨ, ਫਰਮਾਇਸ਼ ਪਾਣ ਅਤੇ ਬੀਮਾਰ ਰਹਿਣ ਤੋਂ ਇਲਾਵਾ

ਚੌਥਾ ਕੰਮ ਨਹੀਂ ਕਰ ਸਕਦੀ।

ਅੱਜ ਸ਼ਾਮ ਨੂੰ ਉਹ ਕਲੱਬ ਜਾਏਗਾ। ਉਥੇ ਮਿਸਿਜ਼ ਸੋਮਾਂ, ਮਿਸਿਜ਼ ਰੇਣੂੰ, ਮਿਸ ਮੋਹਿਨੀ ਤੇ ਮਿਸ ਰੇਖਾ ਨਾਲ ਡਾਂਸ ਕਰੇਗਾ, ਰੱਜਕੇ ਪੀਏਗਾ, ਜਸ਼ਨ ਮਨਾਏਗਾ ਤੇ ਕਾਫ਼ੀ ਰਾਤ ਗਈ ਘਰ ਆਏਗਾ। ਅੱਜ ਉਹਨੂੰ ਕੋਈ ਰੋਕਣ ਵਾਲਾ ਨਹੀਂ—ਕੋਈ ਟੋਕਣ ਵਾਲਾ ਨਹੀਂ। ਉਹ ਚਾਹੇ ਤਾਂ ਘਰ ਨੂੰ ਹੀ ਕਲੱਬ ਬਣਾ ਸਕਦੈ।

ਉਹਨੇ ਫ਼ੋਨ ਕਰ ਕੇ ਆਪਣੀਆਂ ਪਾਰਟਨਰਾਂ ਨੂੰ ਕਲਬ ਆਉਣ ਵਾਸਤੇ ਪੱਕਿਆ ਕਰ ਲਿਆ। ਬਾਕੀ ਦੋਸਤਾਂ ਨੂੰ ਵੀ ਸੱਦ ਲਿਆ।

ਰਾਤ ਜਦ ਉਹ ਕਲੱਬ ਤੋਂ ਪਰਤਿਆ ਤਾਂ ਨਸ਼ੇ 'ਚ ਚੂਰ ਸੀ, ਸਣੇ ਕਪੜਿਆਂ ਮੰਜੇ 'ਤੇ ਧੜੱਮ ਪੈ ਗਿਆ। ਰਾਤ ਦੇ ਪਿਛਲੇ ਪਹਿਰ ਕਿਤੇ ਉਹਨੂੰ ਸਖ਼ਤ ਤ੍ਰੇਹ ਲਗੀ, ਪਰ ਉਠਕੇ ਪਾਣੀ ਪੀਣ ਦੀ ਹਿੰਮਤ ਨਾ ਪਈ। ਪਾਣੀ ਵੀ ਪਤਾ ਨਹੀਂ ਭਰਿਆ ਸੀ ਕਿ ਨਹੀਂ ਕਿਉਂਕਿ ਪਾਣੀ ਆਉਣ ਵੇਲੇ ਤਾਂ ਉਹ ਘਰ ਹੀ ਨਹੀਂ ਸੀ। ਸਰੋਜ ਹੁੰਦੀ ਤਾਂ ਝਟ ਪਾਣੀ ਲਿਆ ਦਿੰਦੀ–ਪਰ ਹੁਣ ਉਹ ਕਿਸੇ 'ਤੇ ਨਿਰਭਰ ਨਹੀਂ ਸੀ–ਬਿਲਕੁਲ ਇੰਡੀਪੈਂਡੈਂਟ ਸੀ। ਬਿਨਾ ਪਾਣੀ ਪੀਤਿਆਂ ਹੀ ਉਹਨੇ ਰਾਤ ਕਟ ਲਈ।

ਸਵੇਰੇ ਵੇਲੇ ਉਹ ਅੱਧ-ਸੁੱਤਾ ਕਿੰਨੀ ਦੇਰ ਤਕ ਬੈੱਡ-ਟੀ ਦੀ ਉਡੀਕ ਕਰਦਾ ਰਿਹਾ—ਫੇਰ ਉਹਨੂੰ ਖ਼ਿਆਲ ਆਇਆ ਕਿ ਅੱਜ ਉਹਨੂੰ ਆਪ ਹੀ ਬੈੱਡ-ਟੀ ਤਿਆਰ ਕਰਨੀ ਪਏਗੀ। ਅਗੇ ਇਸ ਵੇਲੇ ਤਕ ਉਹ ਬੈੱਡ-ਚੀ ਪੀ ਚੁਕਾ ਹੁੰਦਾ ਸੀ।

ਬਿਸਤਰੇ ਤੋਂ ਉੱਠਣ ਦੀ ਹਿੰਮਤ ਨਾ ਪਈ। "ਇਕੋ ਵਾਰਾਂ ਨਾਸ਼ਤੇ ਵੇਲੇ ਹੀ ਪੀ ਲਾਂਗਾ" ਸੋਚ ਕੇ ਉਹ ਉਵੇਂ ਹੀ ਸੌਂ ਗਿਆ। ਦਫ਼ਤਰ ਦੇ ਵਕਤ ਤੋਂ ਕੁਝ ਚਿਰ ਪਹਿਲਾਂ ਉਹਨੇ ਉਠਕੇ ਬਰੇਕਫ਼ਾਸਟ ਤਿਆਰ ਕਰਨ ਲਈ ਰਸੋਈ 'ਚ ਪੈਰ ਰਖਿਆ ਤਾਂ ਉਥੇ ਕੱਲ੍ਹ ਦੇ ਸਾਰੇ ਭਾਂਡੇ ਜੂਠੇ ਪਏ ਸਨ।

"ਅੱਜ ਹੀ ਕਿਸੇ ਨੌਕਰ ਯਾ ਨੌਕਰਾਣੀ ਦਾ ਪ੍ਰਬੰਧ ਕਰਾਂਗਾ" ਇਸ ਇਰਾਦੇ ਮਗਰੋਂ ਉਹਨੇ ਕੁਝ ਜ਼ਰੂਰੀ ਭਾਂਡੇ ਸਾਫ਼ ਕੀਤੇ, ਚਾਹ ਬਣਾਈ ਤੇ ਡੱਬਲ ਰੋਟੀ-ਮੱਖਣ ਨਾਲ ਗੁਜ਼ਾਰਾ ਕਰ ਲਿਆ। ਨਾਲ ਲਿਜਾਣ ਵਾਸਤੇ ਰੋਟੀ ਤਿਆਰ ਹੋਣ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਅੱਜ ਉਹ ਹੋਟਲ ਵਿਚ ਹੀ ਖਾ ਲਏਗਾ।

ਦਫ਼ਤਰ ਜਾਣ ਲੱਗਿਆਂ ਉਹਨੂੰ ਸਾਫ਼ ਜ਼ਰਾਬਾਂ ਤੇ ਰੁਮਾਲ ਲੱਭਣ ਲਗਿਆਂ ਬੜੀ ਦੇਰ ਲਗ ਗਈ। ਗੇਟ ਤੋਂ ਬਾਹਰ ਨਿਕਲ ਕੇ ਆਪਣੇ ਆਪ ਉਹਦਾ ਸਿਰ ਪਿਛੇ ਨੂੰ ਭੌਂ ਗਿਆ। ਉਹਨੂੰ ਯਾਦ ਆਇਆ ਕਿ ਤੁਰਨ ਲਗਿਆਂ ਪਿੰਕੀ ਪਿਛੋਂ ਟਾ–ਟਾ ਕਰਦੀ ਹੁੰਦੀ ਸੀ ਤੇ ਸਰੋਜ ਬੂਹੇ 'ਚ ਖਲੋਤੀ ਮੁਸਕਰਾਂਦੀ ਹੁੰਦੀ ਸੀ।

ਉਹਨੇ ਛੇਤੀ ਨਾਲ ਕਦਮ ਅਗੇ ਪੁਟੇ। ਉਹ ਪਿਛਲਾ ਸੱਭ ਕੁਝ ਭੁਲ ਜਾਣਾ ਚਾਹੁੰਦਾ ਸੀ।

ਦਫ਼ਤਰ ਪੁੱਜਣ ਤੇ ਉਹਦਾ ਕਈ ਸਵਾਲੀਆ ਨਜ਼ਰਾਂ ਨਾਲ ਟਾਕਰਾ ਹੋਇਆ—ਕੋਈ ਕੁਝ ਪੁਛ ਰਹੀ ਸੀ—ਕੋਈ ਘਿਰਣਾ ਤੇ ਵਿਅੰਗ ਨਾਲ ਤਕ ਰਹੀ ਸੀ—ਕੋਈ

ਸ਼ੰਕਾ ਪ੍ਰਗਟ ਕਰ ਰਹੀ ਸੀ ਤੇ ਕੋਈ ਇੰਜ ਹੀ ਹੱਸ ਰਹੀ ਸੀ। ਇਹ ਗਲ ਦਫ਼ਤਰ ਤੀਕ ਪੁਜ ਚੁਕੀ ਸੀ ਕਿ ਉਹਨੇ ਆਪਣੀ ਬੀਵੀ ਨੂੰ ਹਮੇਸ਼ਾਂ ਵਾਸਤੇ ਪੇਕੇ ਘੱਲ ਦਿਤਾ ਏ।

ਸ਼ਾਮ ਨੂੰ ਘਰ ਪੁਜ ਕੇ ਉਹਨੂੰ ਉਹ ਉਤਸ਼ਾਹ ਪ੍ਰਾਪਤ ਨਹੀਂ ਹੋਇਆ ਜਿਹੜਾ ਪਿੰਕੀ ਦੇ ਇਹ ਕਹਿਕੇ—ਪੱਪਾ ਆ ਗਏ, ਪੱਪਾ ਆ ਗਏ ਤੇ ਲੱਤਾਂ ਨਾਲ ਚਿਮੜ ਜਾਣ ਨਾਲ ਹੁੰਦਾ ਸੀ। ਨਾ ਹੀ ਉਨੀ ਥਕਾਵਟ ਉਤਰੀ ਜਿਹਤੀ ਸਰੋਜ ਦੇ ਹੱਥੋਂ ਚਾਹ ਦਾ ਪਿਆਲਾ ਪੀ ਕੇ ਉਤਰਦੀ ਸੀ। ਉਹਦਾ ਮਨ ਕੁਝ ਓਦਰ ਗਿਆ—ਸਰੋਜ ਦੀ ਘਾਟ ਨਾਲ ਨਹੀਂ ਬਲਕਿ ਇਹ ਉਦਾਸੀ ਉਹਦੇ ਅੰਦਰ ਦੀ ਸੀ।

ਉਹ ਕਲੱਬ ਯਾ ਹੋਟਲ ਜਾਣ ਬਾਰੇ ਸੋਚ ਰਿਹਾ ਸੀ। ਫੇਰ ਉਹਨੂੰ ਖ਼ਿਆਲ ਆਇਆ ਕਿਉਂ ਨਾ ਅੱਜ ਘਰੇ ਜਸ਼ਨ ਮਨਾਇਆ ਜਾਏ। ਉਹਨੇ ਮੋਹਿਨੀ ਨੂੰ ਸੱਦ ਲਿਆ। ਰੋਟੀ ਵੀ ਹੋਟਲ ਤੋਂ ਆਈ। ਰਾਤ ਗਏ ਤਕ ਸ਼ਰਾਬ ਦੇ ਦੌਰ ਚਲਦੇ ਰਹੇ।

ਸਵੇਰੇ ਜਦੋਂ ਉਹਨੂੰ ਜਾਗ ਆਈ ਤਾਂ ਮੋਹਿਨੀ ਜਾ ਚੁੱਕੀ ਸੀ। ਉਹ ਉਠ ਕੇ ਗੁਸਲਖ਼ਾਨੇ ਵੜ ਗਿਆ। ਜਦ ਨਹਾ ਚੁਕਾ ਤਾਂ ਉਹਨੂੰ ਖ਼ਿਆਲ ਆਇਆ ਕਿ ਤੋਲੀਆ ਤਾ ਉਹ ਲਿਆਣਾ ਹੀ ਭੁਲ ਗਿਆ ਸੀ। ਤੋਲੀਆ ਤਾਂ ਉਹ ਪਹਿਲਾਂ ਵੀ ਕਦੀ ਲੈ ਕੇ ਨਹੀਂ ਸੀ ਆਇਆ। ਹਮੇਸ਼ਾਂ ਸਰੋਜ ਹੀ ਆ ਕੇ ਫੜਾਂਦੀ ਸੀ। ਇਸ ਵੇਲੇ ਉਹਨੇ ਚਾਹਿਆ ਕੋਈ ਆ ਕੇ ਉਹਨੂੰ ਤੋਲੀਆ ਫੜਾ ਜਾਏ।

ਬਾਹਰ ਆ ਕੇ ਕਪੜੇ ਪਾਣ ਲਗਾ ਤਾਂ ਕੋਈ ਕਪੜਾ ਪਾਣ ਨੂੰ ਨਾ ਲੱਭੇ। ਸਾਰੀਆਂ ਪੈਂਟਾਂ ਤੇ ਬੁਰਸ਼ਟਾਂ ਮੈਲੀਆਂ ਪਈਆਂ ਸਨ। ਅਗੇ ਤਾਂ ਹਰ ਚੀਜ਼ ਧੋਤੀ ਪ੍ਰੈਸ ਕੀਤੀ ਮਿਲਦੀ ਸੀ ਪਰ ਹੁਣ ਪਤਾ ਲਗਾ ਕਿ ਘਰ 'ਚ ਇਹ ਵੀ ਇਕ ਕੰਮ ਹੁੰਦਾ ਏ। ਉਹ ਚੱਪਲ ਉਤਾਰ ਕੇ ਖੜਾ ਸੀ ਤੇ ਕਮੀਜ਼ ਲੱਭਦਾ-ਲੱਭਦਾ ਕਮਰੇ ਦੇ ਦੂਜੇ ਸਿਰੇ ਚਲਾ ਗਿਆ। ਗਿੱਲੇ ਪੈਰਾਂ ਨੂੰ ਫਰਸ਼ ਤੋਂ ਮਿੱਟੀ ਲਗ ਗਈ। ਪਹਿਲਾਂ ਵੀ ਉਹ ਕਈ ਵਾਰ ਨੰਗੇ ਪੈਰੀਂ ਕਮਰੇ 'ਚ ਫਿਰਿਆ ਸੀ ਪਰ ਪੈਰਾਂ ਨੂੰ ਮਿੱਟੀ ਕਦੀ ਨਹੀਂ ਸੀ ਲਗੀ। ਫੇਰ ਉਹਨੇ ਤਕਿਆ ਕਿ ਮਿੱਟੀ ਦੀ ਧੂੜ ਸਿਰਫ਼ ਫ਼ਰਸ਼ ਤੇ ਹੀ ਨਹੀਂ ਬਲਕਿ ਮੇਜ, ਅੰਗੀਠੀ ਤੇ ਸ਼ੈਲਫ਼ਾਂ ਉਤੇ ਵੀ ਪਈ ਸੀ। ਇਹ ਕੌਣ ਸਾਫ਼ ਕਰੇ ? ਉਹਨੂੰ ਨੌਕਰ ਦੀ ਜ਼ਰੂਰਤ ਹੋਰ ਜ਼ਿਆਦਾ ਮਹਿਸੂਸ ਹੋਣ ਲਗੀ।

ਬੜੀ ਮੁਸ਼ਕਲ ਨਾਲ ਇਕ ਮੁੰਡੂ ਮਿਲਿਆ, ਪਰ ਘਰ 'ਚ ਚੀਜ਼ਾਂ ਏਨੀਆਂ ਲੱਗਣ ਲੱਗ ਪਈਆਂ ਜਿੰਨੀਆਂ ਪਹਿਲਾਂ ਤਿੰਨ ਜੀਆਂ ਵਾਸਤੇ ਨਹੀਂ ਸਨ ਲਗਦੀਆਂ। ਹੌਲ-ਹੌਲੀ ਭਾਂਡੇ ਤੇ ਕੁਝ ਹੋਰ ਚੀਜ਼ਾਂ ਵੀ ਗਾਇਬ ਹੋਣ ਲਗ ਪਈਆਂ। ਇਕ ਦਿਨ ਟੀ ਸੈੱਟ ਦੀ ਕੇਤਲੀ ਟੁਟ ਗਈ ਤੇ ਇਕ ਦਿਨ ਅੰਗੀਠੀ ਦਾ ਡੈਕੋਰੇਸ਼ਨ ਪੀਸ। ਮੁੰਡੂ ਜੇ ਬਾਜ਼ਾਰ ਜਾਂਦਾ ਤਾਂ ਉਥੇ ਹੀ ਰਹਿ ਜਾਂਦਾ। ਉਹਨੇ ਥੋਹੜੇ ਦਿਨਾਂ 'ਚ ਹੀ ਮਹੱਲੇ 'ਚ ਚੰਗੀ ਵਾਕਫੀ ਪੈਦਾ ਕਰ ਲਈ। ਮਦਨ ਦੇ ਦਫਤਰ ਜਾਣ ਮਗਰੋਂ ਉਹ ਆਂਢੀਆਂ-ਗੁਆਂਢੀਆਂ ਦੇ ਘਰ ਚਕਰ ਲਾਂਦਾ ਤੇ ਗੱਲਾਂ-ਗੱਲਾਂ 'ਚ ਦਸ ਜਾਂਦਾ— "ਸਾਹਬ ਬਹੁਤ ਪੀਤਾ ਹੈ। ਉਨ ਕੇ ਸਾਥ ਜੋ ਮੇਮ ਸਾਹਬ ਹੋਤਾ ਹੈ ਵੋਹ ਭੀ

ਬਹੁਤ ਪੀਤਾ ਹੈ। ਫਿਰ ਦੋਨੋਂ ਦਰਵਾਜ਼ਾ ਬੰਦ ਕਰ ਲੇਤਾ ਹੈ— ਮੇਮ ਸਾਹਬ ਵੀ ਵਹੀਂ ਸੋਤਾ ਹੈ। ਰਾਤ ਕੋ ਕਮਰੇ ਮੈਂ ਬਹੁਤ ਸ਼ੋਰ ਹੋਤਾ ਹੈ। ਕਲ ਜੋ ਮੇਮ ਸਾਹਬ ਆਯਾ ਵੋਹ ਬਹੁਤ ਅੱਛਾ ਥਾ। ਉਸ ਨੇ ਮੇਰੇ ਕੋ ਦੋ ਰੁਪਿਆ ਦੀਆ'' ਵਗੈਰਾ ਵਗੈਰਾ।

ਦੋ ਕੰਨਾਂ ਅਗੇ ਕੀਤੀ ਮੁੰਡੂ ਦੀ ਗਲ ਨੂੰ ਫੇਰ ਕਈ ਜ਼ਬਾਨਾਂ ਲਗ ਜਾਂਦੀਆਂ— ਉਹ ਜ਼ਬਾਨਾਂ ਅਗਾਂਹ ਕਈ ਕੰਨਾਂ ਨਾਲ ਜਾ ਜੁੜਦੀਆਂ। ਇਕ ਦਿਨ ਮਦਨ ਮਹੱਲੇ 'ਚੋਂ ਬਾਹਰ ਜਾ ਰਿਹਾ ਸੀ ਤੇ ਇਕ ਮਕਾਨ ਦੇ ਬੂਹੇ ਅਗੇ ਚਾਰ ਪੰਜ ਜਨਾਨੀਆਂ ਖਲੋਤੀਆਂ, ਕੁਝ ਗੱਲਾਂ ਕਰ ਰਹੀਆਂ ਸਨ। ਮਦਨ ਦੇ ਕੋਲ ਆਉਣ ਤੇ ਉਹ ਚੁਪ ਹੋ ਗਈਆਂ ਤੇ ਉਹਦੇ ਜ਼ਰਾ ਅਗੇ ਜਾਣ ਤੇ ਇਕ ਜ਼ਨਾਨੀ ਦੀ 'ਵਾਜ ਉਹਦੇ ਕੰਨੀਂ ਪਈ, "ਉਹਨੂੰ ਪੇਕੇ ਭੇਜ ਕੇ ਆਪ ਗੁਲਛਰੇ ਉੜਾਂਦਾ ਏ।"

ਦੂਜੀ 'ਵਾਜ ਨੇ ਕਿਹਾ "ਚੰਗਾ ਹੋਇਆ ਵਿਚਾਰੀ ਦੀ ਜਾਨ ਛੁਟੀ, ਨਹੀਂ ਤਾਂ ਇਹ ਸਭ ਕੁਝ ਨਾ ਵੇਖ ਸਕਦੀ।"

ਤੀਜੀ ਬੋਲੀ, ਤਾਂ ਹੀ ਇਹਨੂੰ ਹੋਰ ਜ਼ਿਆਦਾ ਪਰ ਲਗ ਗਏ ਨੇ, ਕੋਈ ਪੁਛਣ ਵਾਲਾ ਜੋ ਨਹੀਂ।"

ਰਾਤ ਉਹਨੂੰ ਸਖਤ ਬੁਖਾਰ ਹੋ ਗਿਆ। ਦਿਨੇ ਉਹਨੇ ਗਰਮ ਪਿੰਡੇ ਇਕ ਦਮ ਨਹਾ ਲਿਆ ਸੀ। ਮੁੰਡੂ ਮਜ਼ੇ ਨਾਲ ਸੁਤਾ ਘਰਾੜੇ ਮਾਰਦਾ ਸੀ। ਮਦਨ ਨੇ ਚਾਹਿਆ ਕੋਈ ਉਹਦੇ ਸਿਰ ਤੇ ਪਾਣੀ ਦੀ ਠੰਡੀ ਪੱਟੀ ਰਖੇ, ਕੋਲ ਬਹਿ ਕੇ ਗੱਲਾਂ ਕਰੇ। ਰਾਤ ਉਹਨੇ ਤੜਫਦੇ ਨੇ ਕਟੀ। ਦੂਜੇ ਦਿਨ ਉਹਦੇ ਯਾਰਾਂ ਦੋਸਤਾਂ 'ਚੋਂ ਵੀ ਕੋਈ ਉਹਦਾ ਹਾਲ ਪੁਛਣ ਨਾ ਆਇਆ।

ਸ਼ਾਮ ਨੂੰ ਜ਼ਰਾ ਤਬੀਅਤ ਠੀਕ ਹੋਈ ਤਾਂ ਉਹ ਕਲੱਬ ਚਲਾ ਗਿਆ। ਅਜ ਉਹਨੇ ਥੋਹੜੀ ਪੀਤੀ ਪਰ ਡਾਂਸ ਨਹੀਂ ਕੀਤਾ। ਦਿਲ ਦੀ ਉਦਾਸੀ ਦੂਰ ਕਰਨ ਲਈ ਅਜ ਉਹ ਮਿਸ ਰੇਖਾ ਨੂੰ ਨਾਲ ਲੈ ਆਇਆ ਸੀ।

ਸਵੇਰ ਵੇਲੇ ਜਾਣ ਲਗਿਆਂ ਉਹ ਪੰਜਾਹ ਰੁਪਏ ਹੁਦਾਰ ਦੇ ਨਾਂ ਤੇ ਐਂਠ ਕੇ ਲੈ ਗਈ। ਮਦਨ ਨੂੰ ਪਤਾ ਸੀ ਕਿ ਉਹ ਇਹ ਰੁਪਏ ਕਦੀ ਵਾਪਸ ਨਹੀਂ ਕਰੇਗੀ— ਪਰ ਉਹ ਇਨਕਾਰ ਵੀ ਨਾ ਕਰ ਸਕਿਆ। ਮਿਸ ਰੇਖਾ ਸਿਰਫ ਹੁਦਾਰ ਲੈਣਾ ਯਾਦ ਰਖਦੀ ਸੀ, ਵਾਪਸ ਕਰਨਾ ਨਹੀਂ। ਉਹ ਪਹਿਲਾਂ ਵੀ ਕਈ ਵਾਰ ਮਦਨ ਕੋਲੋਂ ਰੁਪਏ ਲੈ ਚੁਕੀ ਸੀ, ਬਦਲੇ 'ਚ ਉਹ ਜਿਸਮ ਦੀ ਗਰਮਾਇਸ਼ ਜ਼ਰੂਰ ਦੇ ਦੇਂਦੀ ਸੀ ਪਰ ਨਕਦ ਨਹੀਂ।

"ਸਭ ਮਤਲਬੀ ਨੇ" ਰੇਖਾ ਦੇ ਜਾਣ ਤੇ ਮਦਨ ਦੇ ਬੁਲ੍ਹ ਹਿਲੇ। "ਸਭ ਲੈਣਾ ਹੀ ਜਾਣਦੇ ਨੇ ਦੇਣਾ ਨਹੀਂ। ਸਾਰੇ ਲੁਟ ਲੈਣਾ ਚਾਹੁੰਦੇ ਨੇ— ਮੁੰਡੂ ਤੋਂ ਲੈ ਕੇ ਮਿਸ ਰੇਖਾ ਤਕ, ਸਾਰੇ। ਸਾਰੇ ਹੀ ਸਵਾਰਥੀ ਨੇ— ਬੇ-ਵਫ਼ਾ ਨੇ।"

ਫੇਰ ਉਹਨੇ ਆਪਣੇ ਆਪ ਨਾਲ ਹੀ ਸਵਾਲ ਕੀਤਾ, ਵਫ਼ਾਦਾਰ ਕੌਣ ਏ ?"

ਉਹਨੂੰ ਇਕ ਦਮ ਸਰੋਜ ਦਾ ਖਿਆਲ ਆਇਆ, "ਹਾਂ ਉਹ ਵਫ਼ਾਦਾਰ ਏ— ਉਹਨੇ ਕਦੀ ਕੁਝ ਨਹੀਂ ਮੰਗਿਆ। ਫੇਰ ਸਾਡੀ ਕਿਉਂ ਨਹੀਂ ਬਣਦੀ ?"

ਦੋਹਾਂ ਵਿਚਕਾਰ ਝਗੜੇ ਦੀ ਕੱਲੀ ਕੱਲੀ ਗਲ ਤੇ ਉਹਨੇ ਵਿਚਾਰ ਕੀਤਾ। ਬਸ ਦੋ ਹੀ ਗੱਲਾਂ ਸਨ ਜੋ ਸਾਰੇ ਝਗੜਿਆਂ ਦੀ ਜੜ੍ਹ ਸਨ। ਉਹਦਾ ਕਲੱਬ 'ਚੋਂ ਦੇਰ ਨਾਲ ਨਸ਼ੇ 'ਚ ਚੂਰ ਹੋ ਕੇ ਆਉਣਾ ਤੇ ਦੂਜੀਆਂ ਔਰਤਾਂ ਨਾਲ ਮੌਜ-ਮੇਲੇ ਮਨਾਣੇ। ਸਰੋਜ ਇਹ ਦੋਵੇਂ ਗੱਲਾਂ ਨਹੀਂ ਸੀ ਬਰਦਾਸ਼ਤ ਕਰ ਸਕਦੀ। ਉਹਦੇ ਜਾਣ ਤੋਂ ਬਅਦ ਮਦਨ ਨੇ ਜਿਹੜੀ ਆਜ਼ਾਦੀ ਤੇ ਮੁਕਤ-ਪਿਆਰ ਦੀ ਕਲਪਨਾ ਕੀਤੀ ਸੀ ਉਹ ਮਿੱਥ ਸਾਬਤ ਹੋਈ। ਉਲਟਾ ਹੋਰ ਕਈ ਝੰਜਟਾਂ 'ਚ ਫੱਸ ਗਿਆ। ਆਦਮੀ ਕਿੰਨਾ ਦੂਜਿਆਂ 'ਤੇ ਨਿਰਭਰ ਹੁੰਦਾ ਏ, ਇਹਦਾ ਉਹਨੂੰ ਅਹਿਸਾਸ ਹੋਣ ਲਗਾ।

ਅੱਜ ਦਫ਼ਤਰ ਜਾਣ ਤੋਂ ਪਹਿਲਾਂ ਉਹਨੇ ਸਰੋਜ ਨੂੰ ਖ਼ਤ ਲਿਖਣਾ ਸ਼ੁਰੂ ਕੀਤਾ, ਪਰ ਰੁਕ ਗਿਆ।

"ਉਹ ਖ਼ਤ ਲਿਖਣ ਨਾਲ ਨਹੀਂ ਆਏਗੀ" ਇਹ ਸੋਚ ਕੇ ਉਹਨੇ ਚਾਰ ਦਿਨ ਦੀ ਛੁਟੀ ਵਾਸਤੇ ਅਰਜ਼ੀ ਮੁੰਡੂ ਦੇ ਹੱਥ ਭੇਜ ਦਿਤੀ ਤੇ ਆਪ ਸਰੋਜ ਕੋਲ ਜਾਣ ਦੀ ਤਿਆਰੀ ਕਰਨ ਲਗਾ।

(ਜਨ-ਸਾਹਿਤ)

---

# ਅੰਬਰ ਸਾਫ਼ ਹੋ ਗਿਆ

—ਓ. ਪੀ. ਸ਼ਰਮਾ 'ਸਾਰਥੀ'

ਅਨੇਕਾਂ ਸੂਰਜਾਂ ਨੇ ਉਗ ਕੇ ਉਨ੍ਹਾਂ ਦੇ ਦੁਖ ਵੰਡੇ ਸਨ। ਕਿੰਨੀਆਂ ਹੀ ਰਾਤਾਂ ਨੇ ਘਿਰ ਕੇ ਉਹਨਾਂ ਦੇ ਹੰਝੂ ਗੋਦ ਵਿਚ ਭਰ ਲਏ ਸਨ। ਫੇਰ ਕਿਤਨੇ ਹੀ ਚਿਰ ਮਗਰੋਂ ਇਕ ਥਾਂ ਤੇ ਬੈਠਿਆਂ ਸੂਰਜ ਢਲਿਆ ਸੀ। ਤਿਲ ਤਿਲ ਸਰਕ ਕੇ, ਤਿਲ ਤਿਲ ਘਟ ਕੇ ਦੋਵਾਂ ਦੇ ਮਨਾਂ ਵਿਚ ਉਗੇ ਹੋਏ ਚੇਤਿਆਂ ਦੇ ਸੂਰਜ ਡੁੱਬਣ ਲਗੇ ਸਨ। ਤੇ ਉਹ ਦੋਵੇਂ ਵਿਟਰ ਵਿਟਰ ਵੇਖ ਰਹੇ ਸਨ।

ਦੂਰ ਤੀਕ ਹਨੇਰੇ ਨੇ ਆਪਣੀ ਚਾਦਰ ਵਿਚ ਸਭੋ ਕੁਝ ਸਮੇਟ ਲਿਆ ਸੀ। ਟਿੱਬੇ ਨੂੰ ਫੱਟ ਜਿਹਾ ਲਗਾ ਹੋਇਆ, ਕੁਝ ਚਿਰ ਪਹਿਲਾਂ ਰੁਖਾਂ ਨੂੰ ਪਿਛੇ ਛਡ ਕੇ ਪੱਧਰੀ ਥਾਂ ਪਾਸੇ ਮੁੜ ਗਿਆ ਸੀ।

ਦੂਰ—ਰੁਕੇ-ਰੁਕੇ ਹੋਏ, ਠਹਿਰੇ-ਠਹਿਰੇ ਹੋਏ ਝੁਸਮੁਸੇ ਚੰਨ ਵਾਤਾਵਰਣ ਦੀ ਗਤੀ ਨੂੰ ਘਟਾ ਰਹੇ ਸਨ।

ਦੋਵਾ ਦੇ ਦਿਲਾਂ ਵਿਚੋਂ ਘੜੀ- ਘੜੀ ਕੁਝ ਨਾ ਕੁਝ ਵਰੋਲੇ ਵਾਂਗ ਉਠ ਖਲੋਂਦਾ ਅਤੇ ਗਲੇ ਤੀਕ ਆ ਕੇ ਛਾਤੀ ਨੂੰ ਮੁੜ ਜਾਂਦਾ। ਦੋਵਾਂ ਦੇ ਬੈਠਿਆਂ ਇਕ ਚੁਪ ਵਰਤੀ ਹੋਈ ਰਹਿ ਗਈ। ਜਿਵੇਂ ਉਹ ਦੋਵੇਂ ਚੁੱਪ ਅੰਦਰ ਲੁਕੇ ਹੋਏ ਸੁੰਨਸਾਨ ਵਾਤਾਵਰਣ ਦੇ ਅੰਗ ਹੋਣ।

ਪਰ ਦੋਵਾਂ ਨੂੰ ਚੁੱਪ ਤੇ ਸੁੂਨਾ-ਪਨ ਕੁਝ ਠੀਕ ਲਗ ਰਿਹਾ ਸੀ। ਆਪ ਚੁਪ ਰਹਿ ਕੇ ਉਹ ਉਸਨੂੰ ਵਧਾ ਰਹੇ ਸਨ। ਪੰਜਾਂ ਵਰ੍ਹਿਆਂ ਵਿਚ ਦਿਨ ਹੁੰਦੇ ਨੇ। ਦੁਖ ਹੁੰਦੇ ਨੇ। ਹਾਸੇ ਵੀ ਹੁੰਦੇ ਨੇ ਤੇ ਕਹਿਰ ਵੀ। ਪੰਜਾਂ ਵਰ੍ਹਿਆਂ ਵਿਚ ਸਭ ਕੁਝ ਵਖਰਾ ਹੋਕੇ ਵੰਡਿਆ ਗਿਆ ਸੀ। ਉਸ ਦੂਰੀ ਦੇ ਵੱਢ ਨੂੰ ਘਟਾਣ ਲਈ ਗੱਲਾਂ ਦਾ ਸਹਾਰਾ ਵਰਤਣਾ ਦੋਵੇਂ ਹੀ ਛਛੂਰਾ ਪਨ ਸਮਝ ਰਹੇ ਸਨ।

"ਪੰਜ ਵਰ੍ਹੇ । ਹਨੇਰੇ ਦੀ ਤਣੀ ਹੋਈ ਚਾਦਰ ਤੇ ਛੋਟੀ ਜਿਹੀ ਟਣਕੋਰ ਵੱਜੀ । ਕਿਸੇ ਦੇ ਮੂੰਹੋਂ ਨਿਕਲਿਆ ? ਪਰ ਕਹਿਣ ਵਾਲੇ ਨੇ ਝਟ ਹੀ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਗੱਲ ਦਾ ਭਾਵ ਉਸ ਪਾਸੇ ਜਾ ਰਿਹਾ, ਜਿਸ ਪਾਸਿਉਂ ਉਹ ਬਚਣਾ ਚਾਹੁੰਦਾ ਹੈ। ਚੁੱਪ ਰਹਿ ਕੇ ਹਨੇਰੇ ਨੂੰ ਵੇਖਣ ਲੱਗਾ ਤੇ ਹਨੇਰਾ ਉਸ ਨੂੰ।

"ਹਾਂ। ਪੰਜ ਵਰ੍ਹੇ ਤੂੰ ਕਿਵੇਂ ਕੱਢੇ ਹਨ ਇਸ ਦਾ ਵਿਯੋਗ ਲੰਮਾ ਹੈ। ਕੋਈ ਖ਼ਾਸ ਘਟਨਾ ਹੋਵੇ ਤਾਂ ਸੁਣਾ ਦੇ।"

ਲਾਟਰੀ ਦਾ ਚੱਕਰ ਘੁਮਿਆ ! ਅਤੇ ਸੂਈ ਗੁਆਚਣ ਦੇ ਨੰਬਰ ਉਤੇ ਖਲੋਣ ਲਗੀ। ਉਸ ਨੂੰ ਜਾਪਿਆ, ਪਿਟਾਰੀ ਦਾ ਢੱਕਣ ਖਿਸਕਿਆ ਹੈ। ਜ਼ਰੂਰ ਕੋਈ ਨਾਗ ਹੈ ਜਿਹੜਾ ਫੰਨ ਚੁੱਕ ਲਵੇਗਾ।

"ਮੈਂ ਬੇਕਾਰ ਗਿਆ ਅਤੇ ਖਾਲੀ ਹੱਥ ਮੁੜ ਆਇਆ।" ਭਾਨੂ ਨੇ ਨਾਪ ਤੋਲ ਕੇ ਕਿਹਾ।

"ਤਾਂ ਮੇਰਾ ਤੈਨੂੰ ਬਾਰ-ਬਾਰ ਕਹਿਣਾ ਵਾਜਬ ਸੀ ਕਿ ਕੰਮ-ਕਾਜ ਵਾਸਤੇ ਏਥੇ ਹੀ ਹੱਥ-ਪੈਰ ਮਾਰ।"

"ਹਾਂ ! ਤੇਰਾ ਕਹਿਣਾ ਠੀਕ ਸੀ ਪਰ ਆਪਣੀ ਥਾਂ ਤੇ।" ਕਹਿ ਕੇ ਭਾਨੂ ਨੂੰਗ-ਨੂੰਗ ਕਰਕੇ ਨੱਕ ਵਿਚ ਹਸਿਆ, ਜਿਵੇਂ ਹਮੇਸ਼ਾ ਹੱਸਦਾ ਹੈ।

"ਤੇਰਾ ਕੰਮ-ਕਾਜ ਕੈਸਾ ਹੈ ?"

"ਸ਼ਹਿਰ ਮਸ਼ੀਨੀ ਹੋ ਗਿਆ ਹੈ। ਸਾਈਕਲਾਂ ਦੀ ਥਾਂ ਤੇ ਰਿਕਸ਼ੇ, ਸਕੂਟਰ, ਟੈਕਸੀਆਂ ਤੇ ਬੱਸਾਂ ਆ ਗਈਆਂ ਨੇ। ਪ੍ਰੈਸ ਵਿਚ ਕੰਪੋਜ਼ੀਟਰੀ ਸਿਖਣੇ ਦਾ ਜਤਨ ਕਰ ਰਿਹਾ ਹਾਂ।"

ਉਸ ਦੀਆਂ ਅੱਖਾਂ ਮੋਹਰੇ ਹੱਟੀ ਦਾ ਨਜ਼ਾਰਾ ਘੁੰਮ ਗਿਆ। ਜਿਥੇ ਦੇਰ ਤੀਕ ਬੈਠਾ ਉਹ ਗ਼ਰੀਬੀ ਦੀ ਫੱਟੀ ਹੋਈ ਚਾਦਰ ਨੂੰ ਫਿਲਾਸਫੀ ਦੇ ਪੰਚਰ ਲਗਾਂਦਾ ਰਹਿੰਦਾ ਸੀ ਤੇ ਉਹ ਸਾਈਕਲਾਂ ਨੂੰ।

"ਤੂੰ ਬਿਲਕੁਲ ਬਦਲਿਆ ਨਹੀਂ !"

"ਤੂੰ ਭੀ ਤਾਂ ਉਹ ਹੀ ਏਂ।"

"ਤੂੰ ਵਿਆਹ ਕਰਵਾ ਲਿਆ ?" ਭਾਨੂ ਨੇ ਪੁਛ ਤਾਂ ਲਿਆ ਪਰ ਉਸ ਦੇ ਰੌਂਹੇ ਜੰਗਲੀ ਸਿਹ ਦੇ ਕੰਡਿਆਂ ਵਾਂਗ ਖਲੋ ਗਏ। ਇਸ ਸਵਾਲ ਦਾ ਸੰਬੰਧ ਉਸ ਨਾਲ ਘੱਟ ਤੇ ਆਪ ਨਾਲ ਬਹੁਤਾ ਸੀ।

"ਅਜਿਹਾ ਕਪੜਾ ਕਿਸ ਕੰਮ ਦਾ ਜਿਸ ਨੂੰ ਆਦਮੀ ਬਣਵਾ ਤਾਂ ਲਵੇ ਪਰ ਪਾਉਂਦਿਆਂ ਸ਼ਰਮ ਆਵੇ।

ਉਸ ਦੇ ਜਵਾਬ ਦਾ ਢਿੱਡ ਵਡਾ ਸੀ ! ਕਾਲਜ ਵਿਚ ਉਸ ਨੇ ਵੀ ਦਰਸ਼ਨ ਪੜ੍ਹਿਆ ਸੀ। ਬਾਅਦ ਵਿਚ ਜੀਵਨ ਨੂੰ ਅਭਾਵਾਂ ਦੇ ਚੱਕਰ ਤੇ ਚੜ੍ਹ ਕੇ ਘੁੰਮਦਿਆਂ ਵੇਖਕੇ ਉਹ ਇਕ ਪੇਚ ਤੋਂ ਲੈ ਕੇ ਸਾਈਕਲ ਦੇ ਪਹੀਏ ਤੀਕ ਨੂੰ ਦਰਸ਼ਨ ਹੀ ਸਮਝਣ ਲੱਗ

ਮਜਬੂਰ ਹੋ ਗਿਆ ਸੀ !

ਉਸ ਵੇਲੇ ਉਹ ਇਹ ਵੀ ਮਹਿਸੂਸ ਕਰ ਰਿਹਾ ਸੀ ਕਿ ਭਾਨੂ ਡਰਦਿਆਂ ਕੁਝ ਕਹਿ ਨਹੀਂ ਰਿਹਾ । ਅਗਰ ਉਹ ਬਹੁਤਾ ਕੁਝ ਕਹੇਗਾ ਤਾਂ ਸ਼ਾਇਦ ਉਸ ਨੂੰ ਇਹ ਕਹਿਣਾ ਪੈ ਜਾਵੇ ਕਿ ਤੇਰੇ ਮਗਰੋਂ ਪੰਜਾਂ ਵਰ੍ਹਿਆਂ ਵਿਚ ਜੋ ਕੁਝ ਵੀ ਬੀਤਿਆ ਹੈ ਉਸ ਦੀ ਸਾਰੀ ਜ਼ਿੰਮੇਵਾਰੀ ਤੇਰੇ ਉਤੇ ਹੈ ।

ਉਹ ਸਭ ਕੁਝ ਕਹਿਣਾ ਚਾਹੁੰਦਾ ਸੀ ਪਰ ਹੌਲੀ-ਹੌਲੀ ! ਪਰ ਨੱਚਨੇ ਸਨ, ਪਰ ਇਕ ਇਕ ਕਰ ਕੇ ।

ਕਿਉਂਕਿ ਭਾਨੂ ਨੇ ਵੇਖਿਆ ਕੁਛ ਨਹੀਂ ਸੀ ਤੇ ਉਸ ਤੋਂ ਲੁਕਿਆ ਕੁਝ ਨਹੀਂ ਸੀ ! ਭਾਨੂ ਦੇ ਦਿਲ ਦੀ ਥਾਹ ਲਾਣ ਤੋਂ ਪਹਿਲਾਂ ਉਸ ਦਾ ਦਿਲ ਕਹਿ ਰਿਹਾ ਸੀ ਕਿ ਉਹ ਭਾਨੂ ਨੂੰ ਚੰਗਾ-ਮੰਦਾ ਕਹੇ । ਗਾਲ੍ਹਾਂ ਕਢੇ ।

ਦੂਰੋਂ ਆ ਰਹੀ ਗੱਡੀ ਦੀ ਦੋ-ਧਾਰੀ ਲੋਅ ਨੇ ਹਨੇਰੇ ਨੂੰ ਦੂਰ ਤੀਕ ਚੀਰ ਦਿਤਾ । ਪੁਲੀ ਤੋਂ ਉਹ ਉਠ ਖਲੋਤਾ ਤੇ ਭਾਨੂ ਦੇ ਉਠਣ ਦਾ ਇੰਤਜ਼ਾਰ ਕਰਨ ਲਗਾ ।

ਦੋਵਾਂ ਦੇ ਅਤੇ ਸ਼ਹਿਰ ਦੇ ਵਿਚਕਾਰ ਅਜਾਂ ਕਾਫੀ ਲੰਬੀ ਸੜਕ ਸੀ ।

ਘੁਸ-ਮੁਸੀਆਂ ਬੱਤੀਆਂ ਉਨ੍ਹਾਂ ਦੇ ਨੇੜੇ ਆ ਰਹੀਆਂ ਸਨ । ਕੋਈ ਜਲਦੀ ਵਿਚ ਨਹੀਂ ਸੀ ! ਆਪਣੀ ਟੋਰ ਨੂੰ ਨਾਪਦੇ ਟੁਰ ਰਹੇ ਸਨ ! ਹਰ ਕਦਮ ਦੇ ਪੁਟਣ ਤੇ ਦੋਵਾਂ ਦੇ ਮਨ ਡਾਵਾਂਡੋਲ ਹੁੰਦੇ ਜਾ ਰਹੇ ਸਨ । ਉਸ ਨੂੰ ਆਪਣਾ ਅਤੀਤ ਚੇਤੇ ਆ ਰਿਹਾ ਸੀ । ਕਈ ਪਰਛਾਵੇਂ ਸਾਹਮਣੇ ਆ ਰਹੇ ਸਨ ! ਮਿਟ ਰਹੇ ਸਨ ।

ਭਰੇ ਸੰਸਾਰ ਵਿਚ ਉਹ ਕਿਸੇ ਦਾ ਨਹੀਂ ਸੀ । ਭਾਨੂ ਨੂੰ ਆਪਣੇ ਭਰਾ ਤੋਂ ਵਧ ਵੇਖਦਾ ਸੀ । ਦਿਨ ਭਰ ਦੁਕਾਨਦਾਰੀ ਕਰਦਾ ਸੀ । ਛੋਟੀ ਜਿਹੀ ਦੁਕਾਨ ਤੇ ਉਸ ਦੀ ਦਰੀ ! ਰਾਤ ਨੂੰ ਪੜ੍ਹਦਾ ਸੀ ।

ਅਚਾਨਕ ਇਕ ਬੁਢਾ ਹਥ ਸਿਲਾਈ ਮਸ਼ੀਨ ਦੀ ਹੱਥੀ ਘੁਮਾਉਂਦਾ ਰੁਕ ਗਿਆ । ਭਾਨੂ ਦੀ ਮਾਂ ਕਹਿਣ ਲਗੀ :

"ਭਾਨੂ ਕਿਸੇ ਕੰਮ ਲਗ ਜਾਵੇ ! ਚਾਰ ਪੈਸਿਆਂ ਦੀ ਆਸ ਹੋ ਜਾਵੇ । ਸ਼ਾਇਦ ਦਿਨ ਫਿਰ ਜਾਣ । ਸ਼ਾਰਦਾ ਦਾ ਡੋਲਾ ਸਿਰ ਤੇ ਖਲੋਤਾ ਹੈ । ਇਸ ਦੀ ਚਿੰਤਾ ਹੈ ।

"ਕੀ ਸੋਚ ਰਿਹਾ ਹੈਂ ?"

ਭਾਨੂ ਦੇ ਸਵਾਲ ਨੇ ਉਸ ਨੂੰ ਵਿਚਾਰਾਂ ਦੇ ਜਾਲ ਤੋਂ ਕਢ ਲਿਆ ।

ਹੁਨ ਦੋਵੇਂ ਸੜਕ ਦੀ ਛਾਤੀ ਉਤੇ ਫਿਰੀ ਹੋਈ ਲੋਅ ਵਿਚ ਆਪਣੇ ਪਰਛਾਵੇਂ ਵੇਖਦੇ ਟੁਰ ਰਹੇ ਸਨ । ਘਟਦੇ ਵਧਦੇ ਪਰਛਾਵੇਂ । ਉਭਰਦੇ ਮਿਟਦੇ ਪਰਛਾਵੇਂ ।

"ਕਈ ਵਾਰ ਇਕ ਪਲ ਸਦੀ ਬਣ ਜਾਂਦਾ ਹੈ ਅਤੇ ਕੋਈ ਸਦੀ ਸੁੰਘੜ ਕੇ ਪਲ ਦੇ ਢਿੱਡ ਵਿਚ ਜਾ ਲੁਕਦੀ ਹੈ । ਮੈਂ ਸੋਚ ਰਿਹਾ ਸੀ ।

"ਭਾਨੂ ?"

"ਹਾਂ ! ਕੀ ਹੈ ? ਕੀ ਗਲ ਹੈ ?" "ਕਿਤੇ ਚਲ ਕੇ ਚਾਹ ਪੀਵਾਂਗੇ।"

ਇਕ ਖੋਖੇ ਵਿਚ, ਇਕ ਦੂਜੇ ਦੇ ਸਾਹਮਣੇ ਉਹ ਬਹਿ ਗਏ ਤੇ ਇਕ-ਦੂਜੇ ਦੀ ਪਿੱਠ ਤੇ ਲਗੇ ਕੈਲੰਡਰ ਵੇਖਣ ਲਗੇ।

"ਮੈਂ ਕਲ੍ਹ ਤੜਕੇ ਹੀ ਘਰ ਚਲਾ ਜਾਵਾਂਗਾ।" ਭਾਨੂ ਨੇ ਚਾਹ ਦਾ ਘੁਟ ਭਰ ਕੇ ਤੇ ਮੂੰਹ ਵਿਚ ਘੁਮਾ ਕੇ ਕਿਹਾ।

"ਹਾਂ ! ਟੁਰ ਜਾਵੀਂ। ਪਰ ਉਸ ਕਮਰੇ ਨੂੰ ਇਕ ਵਾਰੀ ਵੇਖ ਲਵੀਂ, ਜਿਹੜਾ ਮੁਦਤ ਤੋਂ ਬੰਦ ਪਿਆ ਹੈ।"

ਹਨੇਰੇ ਵਿਚ ਨਾਪ ਨਾਪ ਕੇ ਟੁਰਦਿਆਂ ਜਿਵੇਂ ਅਚਾਨਕ ਖਾਈ ਆ ਗਈ। ਘਰ ਦੀ ਚਰਚਾ ਚਲ ਪਈ ! ਭਾਨੂ ਬੇ-ਸਬਰਾ ਹੋ ਗਿਆ, ਪੁਛ ਬੈਠਾ।

"ਸੁਜੀਤ ! ਭਲਾ ਮਾਂ ਸ਼ਹਿਰ ਕਿਉਂ ਛਡ ਗਈ ?"

"ਸ਼ਹਿਰੀ ਜੀਵਨ ਦੇ ਵਧਦੇ ਮੁਲਾਂ ਤੋਂ ਤੰਗ ਪੈ ਕੇ।'

ਉਸ ਦੇ ਹੋਠਾਂ ਤੇ ਖੁਸ਼ੀ ਦੀ ਰੇਖਾ ਖਿੱਚੀ ਗਈ, "ਮਾਂ ਦੇ ਨਾਂ ਤੇ ਥੋੜ੍ਹੀ ਬਹੁਤ ਜ਼ਮੀਨ ਪਈ ਸੀ। ਕਹਿੰਦੀ ਸੀ, ਬਰਬਾਦ ਹੋ ਰਹੀ ਹੈ। ਉਸ ਚੰਗਾ ਕੀਤਾ, ਜਾ ਕੇ ਸੰਭਾਲ ਲਈ। ਢਿਡ ਭਰ ਕੇ ਖਾਂਦੀ ਤਾਂ ਹੋਵੇਗੀ। ਪਰ ਤੂੰ ਜਾਂਦੀ ਨੂੰ ਰੋਕਿਆ ਤਾਂ ਹੋਵੇਗਾ ?"

ਉਹ ਮੂੰਹ ਫੇਰ ਕੇ ਜ਼ਰਾ ਕੁ ਹੱਸਿਆ, "ਜਾਣ ਵਾਲੇ ਨੂੰ ਕੋਈ ਰੋਕ ਸਕਦਾ ਹੈ ਭਲਾ।"

ਜਾਂਦੇ ਭਾਨੂ ਨੂੰ ਉਹ ਤਰਲੇ-ਵਾਸਤੇ ਪਾਂਦਾ ਰਿਹਾ ਸੀ ਤੇ ਭਾਨੂ ਟੁਰ ਗਿਆ ਸੀ।

"ਸੁਜੀਤ ! ਸ਼ਾਰਦਾ ਦਾ ਕੀ ਬਣਿਆ ?"

ਭਾਨੂ ਦਾ ਇਹ ਸਵਾਲ ਉਸ ਨੂੰ ਤੀਰ ਵਾਂਗ ਲਗਾ। ਪਰ ਉਤਰ ਉਸ ਦੇ ਕੋਲ ਨਹੀਂ ਸੀ। ਉਹ ਇਹ ਵੀ ਜਾਣਦਾ ਸੀ ਕਿ ਸਵਾਲ ਫੇਰ ਹੋਵੇਗਾ।

"ਸ਼ਾਰਦਾ ਮਾਂ ਦੇ ਨਾਲ ਟੁਰ ਗਈ ਹੋਵੇਗੀ ?"

"ਹਾਂ ! ਟੁਰ ਗਈ ਸੀ।"

"ਤੈਨੂੰ ਖਤ-ਪੱਤਰ ਤਾਂ ਆਉਂਦਾ ਹੈ ਨਾ ?"

"ਹਾਂ ! ਆਉਂਦਾ ਰਿਹਾ ! ਸੁਣੀਂਦਾ ਵੀ ਰਿਹਾ ਕਿ ਸਭ ਠੀਕ ਹੀ ਹੈ।"

ਉਸ ਨੇ ਝੂਠ ਬੋਲਿਆ ਪਰ ਆਪ ਨੂੰ ਹੀ ਰੜਕ ਗਿਆ।

ਉਸ ਦਾ ਉਹ ਹੀ ਘਰ ਸੀ ! ਘੁਟੀ ਹੋਈ ਹਨੇਰੀ ਗਲੀ ਨੂੰ ਲੰਘ ਕੇ ਛੋਟੀ ਇੱਟ ਵਾਲੇ ਘਰਾਂ ਨਾਲ ਜੁੜਿਆ ਹੋਇਆ।

ਉਸ ਨੇ ਸਟੋਵ ਬਾਲਿਆ ਤੇ ਰੋਟੀ ਪਕਾਣ ਲਗਾ। ਭਾਨੂ ਪੁਰਾਣਾ ਅਖਬਾਰ ਵੇਖਣ ਲਗਾ।

ਰਾਤ—ਦੇਰ ਤੀਕ ਆਂਢ-ਗੁਆਂਢ ਦੀਆਂ ਗਲਾਂ ਚਲਦੀਆਂ ਰਹੀਆਂ। ਮਹੱਲੇ ਵਿਚ ਕੁਝ ਨਵਾਂ ਹੋਇਆ ਸੀ ਅਤੇ ਬਹੁਤ ਕੁਝ ਪੁਰਾਣਾ ਹੋ ਚੁਕਿਆ ਸੀ। ਕੁੜਮਾਈ, ਵਿਆਹ, ਔਲਾਦ, ਬੀਮਾਰੀ, ਅਪਰੇਸ਼ਨ ਅਤੇ ਮੌਤਾਂ।

ਵੱਡੇ ਵੇਲੇ ਭਾਨੂ ਬਹੁਤਾ ਉਦਾਸ ਸੀ। ਉਸ ਦੇ ਉਠਣ-ਬਹਿਣ ਅਤੇ ਕੰਮ ਕਰਨ ਵਿਚ ਬੇਚੈਨੀ ਤੇ ਉਤਾਵਲਾਪਨ ਸੀ। ਉਹ ਕੁਝ ਕਹਿੰਦਾ ਕਹਿੰਦਾ ਚੁਪ ਹੋ ਜਾਂਦਾ ਅਤੇ ਖ਼ਲਾਅ ਵਿਚ ਵੇਖਣ ਲਗ ਜਾਂਦਾ। ਉਸ ਦੀਆਂ ਗਲਾਂ ਵਿਚ ਕ੍ਰਮ ਨਹੀਂ ਸੀ ਰਿਹਾ।

ਸੁੰਨਸਾਨ ਚੁਗਾਨ ਦੇ ਚੜ੍ਹਦੇ ਪਾਸੇ ਪੁਰਾਣੀ ਟਕਸਾਲ ਘਰ ਦੀ ਇਮਾਰਤ ਨਾਲ ਜੁੜ ਕੇ ਬੈਠਾ ਹੋਇਆ ਕੱਚਾ ਕੋਠਾ ਸੀ। ਲੱਕ-ਲੱਕ ਚਾਰ ਦੀਵਾਰੀ ਨੂੰ ਘੇਰ ਕੇ ਲੱਕ ਦੇ ਭਾਰ ਡਿਗਦਾ ਭਿੱਤ ਸੀ। ਲਗੇ ਹੋਏ ਜੰਦਰੇ ਦੇ ਵਿਚ ਮਕੜੀ ਨੇ ਜਾਲ ਬੁਨ ਦਿਤਾ ਹੋਇਆ ਸੀ।

ਝਟਕੇ ਨਾਲ ਉਸ ਦਰਵਾਜ਼ਾ ਖੋਲ੍ਹਿਆ ਜਿਹੜਾ ਖੁਲ੍ਹਣ ਤੇ ਰਾਜ਼ੀ ਨਹੀਂ ਸੀ। ਦਰਵਾਜ਼ਾ ਕੁਰਲਾਇਆ।

ਦੋਵੇਂ ਅੰਦਰ ਗਏ। ਦੋਵੇਂ ਚੀਜ਼ਾਂ ਵੇਖਣ ਲਗੇ। ਹਰ ਚੀਜ਼ ਧੂੜ ਹੇਠਾਂ ਦਬੀ ਹੋਈ ਸੀ। ਮੰਜੀ ਤੇ ਬਿਸਤਰ ਵਿਛਿਆ ਸੀ। ਕਿਲੀਆਂ ਤੇ ਕਪੜੇ ਟਗੇ ਸਨ। ਅਗੇ ਵਧ ਕੇ ਭਾਨੂ ਨੇ ਫਟੀ ਕਮੀਜ਼ ਨਾਲ ਢਕੀ ਹੋਈ ਸਿਲਾਈ ਮਸ਼ੀਨ ਨੂੰ ਵੇਖਿਆ! ਤਾਂ ਵੇਖਦਾ ਰਹਿ ਗਿਆ। ਉਸ ਦੇ ਦਿਲ ਦੀ ਧੜਕਨ ਵਧ ਗਈ। ਲਹੂ ਦਾ ਦੌਰਾ ਤੇਜ਼ ਹੋ ਗਿਆ। ਅੱਖਾਂ ਵਿਚ ਕਈ ਰੰਗ ਉਭਰੇ ਤੇ ਡੁਬੇ। ਫੇਰ ਹੋਂਠ ਕਸੇ ਗਏ। ਅੱਖਾਂ ਘੁਟ ਗਈਆਂ।

ਉਹ ਧੂੜ-ਮਧੂੜੇ ਬਿਸਤਰੇ ਤੇ ਬਹਿ ਗਿਆ। ਉਹ ਭਾਨੂ ਨੂੰ ਵੇਖਣ ਲਗਾ ਤੇ ਭਾਨੂ ਉਸ ਦੇ ਹੋਠਾਂ ਨੂੰ।

"ਸਭ ਕੁਝ ਤਾਂ ਐਥੇ ਈ ਟਿਕਿਆ ਹੈ। ਮਾਂ ਖਾਲੀ ਹਥੀਂ ਟੁਰ ਗਈ ਸੀ?"

ਉਸ ਨੇ ਮੂੰਹ ਦੂਜੇ ਪਾਸੇ ਫੇਰ ਲਿਆ। ਅੱਖਾਂ ਮਿਲਾ ਕੇ ਉਹ ਸ਼ਾਇਦ ਗਲ ਨਹੀਂ ਸੀ ਕਰਨਾ ਚਾਹੁੰਦਾ।

"ਖਾਲੀ ਹਥੀਂ ਸਮਝ ਲੈ! ਤੇਰੀਆਂ ਯਾਦਾਂ ਨਾਲ ਲੈ ਗਈ ਸੀ।"

"ਤਾਂ ਫੇਰ! ਮਾਂ ਪਿੰਡ ਨਹੀਂ ਗਈ।" ਭਾਨੂ ਦੀਆਂ ਅੱਖਾਂ ਦਾ ਘੋਟ ਢਿਲਾ ਪੈ ਗਿਆ। ਡਿਗੇ ਹੋਏ ਬੋਲ ਮੂੰਹੋਂ ਨਿਕਲੇ। ਅੱਖਾਂ ਵਿਚ ਹੰਝੂ ਲਿਸ਼ਕ ਗਏ।

"ਮਾਂ ਪਿੰਡ ਤਾਂ ਗਈ, ਪਰ ਤੇਰੇ ਪਿਤਾ ਦੇ ਪਿੰਡ। ਉਸ ਦਾ ਗਲੂ ਵੀ ਭਰ ਆਇਆ ਉਹ ਨਹੁੰ ਨਾਲ ਕੰਧ ਦੀ ਪੇਪੜੀ ਖੁਰਚਨ ਲਗਾ।"

"ਮਾਂ ਨੂੰ ਕੀ ਹੋਇਆ ਸੀ ਸੁਜੀਤ?"

"ਮਾਂ ਨੂੰ ਕੁਝ ਨਹੀਂ ਹੋਇਆ। ਮਾਂ ਨੂੰ ਭਲਾ ਕੁਝ ਹੋ ਸਕਦਾ ਹੈ?"

"ਤਾਂ ਸ਼ਾਰਦਾ ਕਿਥੇ ਹੈ?" ਭਾਨੂ ਦੀ ਆਵਾਜ਼ ਕੁਝ ਸਾਫ ਸੀ।

"ਤੂੰ ਟੁਰ ਗਿਆ! ਮਾਂ ਟੁਰ ਗਈ। ਉਸ ਦਾ ਦਿਮਾਗ ਹਿਲ ਗਿਆ। ਇਕ ਰਾਤ ਆਪ-ਮੁਹਾਟੀ ਗਲਾਂ ਕਰਦੀ ਘਰੋਂ ਨਿਕਲੀ ਤੇ ਮੁੜ ਕੇ ਨਹੀਂ ਆਈ! ਥਾਂ ਥਾਂ ਲਭਦਾ ਰਿਹਾ।" ਕਹਿ ਕੇ ਉਹ ਰੋ ਪਿਆ। ਭਾਨੂ ਝਟਕੇ ਨਾਲ ਉਠਿਆ ਅਤੇ ਸਾਹਮਣੇ ਹੋ ਕੇ ਮੋਢਿਓਂ ਪਕੜ ਲਿਆ।

"ਮੈਂ ਕਹਿ ਕੇ ਗਿਆ ਸੀ, ਸ਼ਾਰਦਾ ਤੇਰੇ ਹਵਾਲੇ ਹੈ।"

ਉਹ ਕੁਝ ਵੀ ਕਹਿ ਨਾ ਸਕਿਆ।

ਵੇਖਦੇ ਵੇਖਦੇ ਹੀ ਘਟਾ ਘਿਰੀ, ਵਰ੍ਹ ਪਈ ਅਤੇ ਅੰਬਰ ਸਾਫ ਹੋ ਗਿਆ।

ਉਸ ਨੇ ਵੇਖਿਆ ਭਾਨੂ ਦਾ ਚਿਹਰਾ ਸ਼ਾਂਤ ਹੋ ਗਿਆ ਹੈ। ਉਹ ਹੁਣ ਸਾਫ ਸਾਫ ਵੇਖ ਰਿਹਾ ਹੈ। ਜਿਵੇਂ ਜੀਵਨ ਦੇ ਦੁਖਾਂ ਦੀ ਭਟਕਣਾ ਮੁਕ ਗਈ ਹੈ। ਜਿਵੇਂ ਸਾਰੇ ਦੁਖਾਂ ਦਾ ਅੰਤ ਹੋ ਗਿਆ ਹੈ।

('ਪ੍ਰੇਰਨਾ'—ਮਈ ੧੯੭੪)

---

# ਦਰ ਟੁਟ ਗਈ

ਗੁਰਚਰਨ ਸਿੰਘ ਗੁਲਸ਼ਨ

ਅੱਧ-ਭਜੇ ਸ਼ੀਸ਼ੇ ਵਿਚੋਂ ਨਿਮੇ ਨਿਮੇ ਚਾਨਣ ਦੀ ਇਕ ਪਤਲੀ ਲਕੀਰ ਅੰਦਰ ਆਉਂਦੀ ਵੇਖ ਪ੍ਰੋਫੈਸਰ ਹਬੀਬ ਨੇ ਹਉਕੇ ਭਰਨੇ ਤੇ ਕਰਾਹੁਣਾ ਛਡ ਸ਼ੁਕਰਾਨੇ ਵਜੋਂ ਸਿਰ ਨਿਵਾਣ ਮਗਰੋਂ ਆਪਣੇ ਸੱਜੇ ਹੱਥ ਨੂੰ ਸਾਹਮਣੇ ਧਰ ਵੇਖਿਆ। ਹੱਥ ਵੇਖਣ ਦੀ ਭਾਵੇਂ ਕੋਈ ਲੋੜ ਨਹੀਂ ਸੀ ਕਿਉਂਕਿ ਉਹ ਸਾਰੀ ਰਾਤ ਸੁੱਤਾ ਹੀ ਨਹੀਂ ਸੀ, ਪਰ ਪੁਰਾਣੀਆਂ ਆਦਤਾਂ ਤਾਂ ਕੱਬਰ ਤੀਕ ਸਾਥ ਦਿੰਦੀਆਂ ਨੇ। ਠੰਡੀ ਸੀਤ ਹਵਾ ਦਾ ਇਕ ਬੁਲ੍ਹਾ ਕਿਸੇ ਰਹਿ ਗਈ ਵਿਰਲ ਵਿਚੋਂ ਬੇਖਟਕੇ ਅੰਦਰ ਆ ਉਸ ਦੇ ਸਰੀਰ ਨਾਲ ਟਕਰਾਇਆ ਤੇ ਉਹ ਸੁਕੇ ਪਤੇ ਵਾਂਗ ਖੜ ਖੜ ਕਰਦਾ ਕੰਬ ਉਠਿਆ। ਉਸ ਦਾ ਮੰਨ ਚਾਹ ਰਿਹਾ ਸੀ ਕਿ ਉਠ ਕੇ ਨੀਲੇ ਅਸਮਾਨ ਨੂੰ ਵੇਖ ਅੱਖਾਂ ਠੰਡੀਆਂ ਕਰੇ ਪਰ ਸ਼ਾਇਦ ਰਹਿ ਗਈ ਬਾਕੀ ਸੱਤਾ ਨੂੰ ਇਕੱਠਾ ਕਰਦਾ ਵੀ ਹੁਣ ਉਸ ਦੀ ਸਮਰਥਾ ਤੋਂ ਬਾਹਿਰੀ ਗਲ ਸੀ। ਰਾਤੀਂ ਉਹ ਇਸੇ ਗਲ ਤੋਂ ਖਿਝ ਉਠਿਆ ਸੀ। ਉਸ ਦਾ ਵਡਾ ਪੁਤਰ ਖਿੜਕੀਆਂ ਦੀਆਂ ਵਿਰਲਾਂ ਨੂੰ ਲੇਵੀ ਲਾ ਲਾ ਪੁਰਾਣੇ ਕਾਗਜ਼ ਚਮੋੜ ਚਮੋੜ ਬੰਦ ਕਰ ਰਿਹਾ ਸੀ, ਜਦ ਕਿ ਹਬੀਬ ਉਸ ਨੂੰ ਖਿੜਕੀਆਂ ਪੱਕੀ ਤਰ੍ਹਾਂ ਬੰਦ ਨਾ ਕਰਨ ਵਾਸਤੇ ਆਖਦਾ ਰਿਹਾ। ਅਨਵਰ ਨੇ ਵੀ ਉਸ ਦੀ 'ਬਕ ਬਕ' ਵਲ ਕੋਈ ਬਹੁਤਾ ਧਿਆਨ ਨਾ ਦੇ ਆਪਣੇ ਕੰਮ ਲਗਾ ਰਿਹਾ। ਉਹ ਕੰਮ ਮੁਕਾ ਜਾਂਦੀ ਵਾਰ ਹੌਲੀ ਜਿਹੀ ਬੁੜ-ਬੁੜਾਹਟ ਵਿਚ ਦੋ ਚਾਰ ਸ਼ਬਦ ਉਛਾਲ ਗਿਆ, "ਸੱਚ ਹੀ ਤੇ ਹੈ ਬੁਢੇੜ ਸੱਤਰੇ ਬਹੱਤਰੇ ਜਾਂਦੇ ਨ। ਮੈਂ ਕਰਦਾਂ ਉਸ ਦੀ ਭਲਾਈ ਵਾਸਤੇ ਅੱਟਾ ਸੱਟਾ ਤੇ ਉਹ ਸ਼ਤੀਰਾਂ ਆ ਜਫੇ ਮਾਰਦੈ।"

ਪ੍ਰੋ: ਹਬੀਬ ਨੂੰ ਰਿਟਾਇਰ ਹੋਇਆਂ ਵੀ ਸੱਤ ਅੱਠ ਵਰ੍ਹੇ ਹੋ ਚੁਕੇ ਨੇ ਪਰ ਉਸ ਕਦੀ ਮੰਜਾ ਨਹੀਂ ਸੀ ਮਲਿਆ। ਉਹ ਰੋਜ਼ ਨੇਮ ਨਾਲ ਸਵੇਰੇ ਸਵੇਰੇ ਉਠਦਾ, ਤਨ ਦੀ ਲੋੜੀਂਦੀ

ਸਫ਼ਾਈ ਮਗਰੋਂ ਮਨ ਜੋੜਨ ਖ਼ਾਤਰ ਨਿਮਾਜ਼ ਵੀ ਪੜ੍ਹ ਲੈਂਦਾ । ਰੋਜ਼ ਦੀ ਨਿਮਾਜ਼ ਵਿਚ
ਫ਼ਰਕ ਭਾਵੇਂ ਪੈ ਜਾਵੇ ਪਰ ਕੀ ਮਜਾਲ ਜੋ ਜੁੰਮੇ ਦੀ ਨਿਮਾਜ਼ ਤੋਂ ਪਛੜ ਜਾਵੇ । ਪਿਛਲੇ
ਜੁੰਮੇ ਨੂੰ ਕੜਕਸ਼ੂ ਦੇ ਜ਼ੋਰ-ਜ਼ਬਰ ਕਾਰਨ ਬਾਹਿਰ ਤੁਰਨਾ ਇਕ ਜਵਾਨ ਸਰੀਰ ਲਈ ਵਡੇ
ਜ਼ੋਖ਼ਮ ਦਾ ਕੰਮ ਸੀ । ਹਬੀਬ ਨੇ ਫਿਰਨ ਅੰਦਰ ਕਾਂਗੜੀ ਵਾੜ ਬੂਟਾਂ ਦੇ ਤਸਮੇ ਬੰਨ੍ਹਣੇ
ਅਰੰਭੇ ਹੀ ਸਨ ਕਿ ਅਨਵਰ ਨੇ ਮਨ੍ਹਾਂ ਕਰ ਦਿਤਾ । ਪਰ ਕਿਥੇ ? ਹਮੇਸ਼ਾਂ ਆਪਣੀ ਹਾਂਕਣ
ਦੀ ਪੁਰਾਣੀ ਆਦਤ ਤੇ ਫਿਰ ਉਪਰੋਂ ਦਲੀਲਾਂ ਦਾ ਸੈਲਾਬ, ਜਿਵੇਂ ਕਲਾਸ ਵਿਚ ਖੜੋਤਾ
ਇਕਨੌਮਿਕਸ ਦੀ ਕਿਸੇ 'ਕਰਵ' ਨੂੰ ਸਮਝਾ ਰਿਹਾ ਹੋਵੇ । ਅਨਵਰ ਵਿਚਾਰੇ ਦਾ ਹੱਠ ਵੀ
ਕਿੰਨਾਂ ਸੀ ਜੋ ਉਹ ਅੜਿਆ ਰਹਿ ਸਕਦਾ । ਪ੍ਰੋਫੈਸਰ ਹਬੀਬ ਲਈ ਜੁੰਮੇ ਦੀ ਨਿਮਾਜ਼
ਜ਼ਰੂਰੀ ਸੀ ਭਾਵੇਂ ਅਨਵਰ ਨੂੰ ਅਖੀਰ ਤੀਕ ਇਹ ਕੁਵੇਲੇ ਦੀਆਂ ਟਕਰਾਂ ਤੋਂ ਸਿਵਾ ਕੁਝ
ਵੀ ਵਧ ਨਾ ਜਾਪਦਾ । ਉਹੀ ਗਲ ਹੋਈ । ਜਾਂਦਿਆਂ ਹੀ, ਨਿਮਾਜ਼ ਅਦਾ ਕਰਨ ਤੋਂ
ਪਹਿਲਾਂ ਹੀ ਮਸੀਤ ਦੀਆਂ ਕਠੋਰ ਪੌੜੀਆਂ ਤੇ ਜਾ ਡਿਗਿਆ ਅਤੇ ਟੁਟੀ ਲੱਤ ਲੈ ਚੌਹਾਂ
ਬੰਦਿਆਂ ਦੇ ਸਹਾਰੇ ਵਾਪਸ ਮੁੜ ਆਇਆ ।

ਹੁਣ ਤੇ ਬਸ ਕਰ ਹੁਣ ਤੇ ਹਉਕੇ ਭਰਨ ਤੋਂ ਇਲਾਵਾ ਹਬੀਬ ਲਈ ਕੋਈ ਕੰਮ
ਨਹੀਂ ਸੀ ਰਹਿ ਗਿਆ । ਕਿਥੇ ਉਸ ਦਾ ਹਰ ਕਿਸੇ ਨੂੰ ਪਕੜ ਭਾਰਤੀ ਆਰਥਕ
ਵਿਗਿਆਨ ਵਿਚਲੀਆਂ ਖ਼ਾਮੀਆਂ ਬਾਰੇ ਲੰਮੇ ਲੰਮੇ ਲੈਕਚਰ ਝਾੜਨ ਲਗ
ਪੈਂਦਾ ਸੀ ਤੇ ਕਿਥੇ ਹੁਣ ਇਹ ਹਾਲਤ ਕਿ ਉਸ ਨੂੰ ਬੋਲਣ ਤੋਂ ਵੀ ਮਨ੍ਹਾਂ ਕਰ
ਦਿਸ ਗਿਆ ਸੀ । ਜਦ ਕਦੀ ਵੀ ਉਸ ਦਾ ਕੋਈ ਯਾਰ ਬੇਲੀ ਜਾਂ ਕੋਈ ਰਿਸ਼ਤੇਦਾਰ ਵੇਖਣ
ਆਉਂਦਾ ਤਾਂ ਘਰ ਵਾਲੇ ਉਸ ਨੂੰ ਇਹ ਆਖ—ਕਿ ਪ੍ਰੋਫੈਸਰ ਹੋਰਾਂ ਨੂੰ ਬਹੁਤਾ ਤੰਗ
ਨਹੀਂ ਕਰਨਾ ਹੈ—ਜਲਦੀ ਉਠਣ ਲਈ ਮਜਬੂਰ ਕਰ ਦਿੰਦੇ । ਪਹਿਲਾਂ ਤਾਂ ਪ੍ਰੋਫੈਸਰ
ਦਾ ਰੋਹ ਜਾਗਿਆ— ਕਿਸੇ ਨੂੰ ਵੀ ਲਾਗੇ ਨਹੀਂ ਬਹਿਣ ਦਿੰਦੇ । ਮਰਨ ਤੋਂ ਪਹਿਲਾਂ
ਕਿਉਂ ਮਾਰਨ ਲਗੇ ਹੋ । ਉਹ ਬਥੇਰਾ ਉਬਲਿਆ ਤੇ ਕੜਕਿਆ ਪਰ ਫਿਰ ਉਹੀ ਪੁਰਾਣੀ
ਆਦਤ—ਸਰੀਰ ਮੁੰਡਿਆਂ ਸਾਹਮਣੇ ਚੁੱਪ ਸਾਧ ਲੈਣ ਦੀ—ਆੜੇ ਆ ਜਾਂਦੀ ਤੇ
ਬਸ ... ... ...

ਵਧ ਤੋਂ ਵਧ ਉਹ ਕਦੀ ਕਦੀ 'ਸਪਲਾਈ' ਅਤੇ 'ਡੀਮਾਂਡ' ਦੇ ਫੇਰਾਂ ਵਿਚ ਪੈ
ਜਾਂਦਾ ਜਾਂ ਫਿਰ ਸਾਹਮਣੇ ਕੋਈ ਸਰੋਤਾ ਨਾ ਹੋਣ ਕਰ ਕੇ 'ਲਾਅ ਆਫ ਡਿਮਨਿਸ਼ਿੰਗ
ਯੁਟਿਲਿਟੀ' ਨੂੰ ਮਨ ਹੀ ਮਨ ਦੁਹਰਾਣ ਲਗ ਪੈਂਦਾ । ਜਾਂ ਫਿਰ ਸ਼ੌਕ ਵਧ ਜਾਗਣ ਤੇ ਉਹ
ਕੋਇਲਾ ਲੈ ਕੰਧਾਂ ਤੇ ਵਿੰਗੀਆਂ ਟੇਢੀਆਂ 'ਕਰਵਜ਼' ਅਤੇ 'ਸ਼ਡੂਲ' ਬਨਾਣ ਲਗ ਪੈਂਦਾ ।
ਵਾਹ ਲਗਦੇ ਉਸ ਦੀ ਕਾਂਗੜੀ ਵਿਚ ਮੋਟੇ ਕੋਇਲੇ ਪਾਉਣ ਤੋਂ ਪਰਹੇਜ਼ ਕੀਤੀ ਜਾਂਦੀ ਸੀ
ਪਰ ਹਬੀਬ ਕਿਧਰੋਂ ਨਾ ਕਿਧਰੋਂ ਕੋਈ ਇਕ ਅੱਧ ਢੂੰਡ ਹੀ ਲੈਂਦਾ । ਚਿਤਰੀਆਂ ਹੋਈਆਂ
ਕੰਧਾਂ ਵੇਖ ਨੂੰਹਾਂ ਦੇ ਤਾਹਣੇ ਮਿਹਣੇ, ਹਬੀਬ ਦੀ ਰਹੀ ਸਹੀ ਤਾਕਤ ਤੇ ਚੰਗਾ ਤਕੜਾ
ਵਾਰ ਕਰਦੇ । ਉਨ੍ਹਾਂ ਦੇ ਤਾਹਣਿਆਂ ਦੀ ਸ਼ਿਦਤ ਵਧ ਜਾਣ ਤੇ ਉਹ ਕੰਧਾਂ ਉਤੇ ਪੋਚਾ
ਮਾਰ ਜਾਂਦੀਆਂ ।

ਕਲ ਸ਼ਾਮ ਤੋਂ ਹੀ ਹਬੀਬ ਨੂੰ ਆਪਣਾ ਸ਼ਰੀਰ ਕੁਝ ਕੁਝ ਠੰਡਾ ਜਾਪਿਆ। ਸਵੇਰ ਤੋਂ ਹੀ ਹਰ ਚੀਜ਼ ਉਸ ਨੂੰ ਗਿਲੀ ਗਿਲੀ ਤੇ ਠੰਡੀ ਠੰਡੀ ਲਗਦੀ ਸੀ। ਉਹ ਕਿਸੇ ਵੀ ਚੀਜ਼ ਨੂੰ ਆਪਣਾ ਨਾ ਸਮਝਦਿਆਂ ਹੋਇਆਂ ਘੜੀ ਮੁੜੀ ਅੱਖਾਂ ਫੇਰ ਲੈਂਦਾ ਕਿਉਂਕਿ ਕਿਸੇ ਵੀ ਚੀਜ਼ ਤੇ ਅੱਖਾਂ ਟਿਕਦਿਆਂ ਉਸ ਦੇ ਮਨ ਤੇ ਠੰਡਾ ਠੰਡਾ ਪ੍ਰਭਾਵ ਪੈਣ ਲਗਦਾ ਸੀ। ਉਸ ਨੂੰ ਆਪਣਾ 'ਆਪਾ' ਵੀ ਆਪਣਾ ਨਾ ਲਗਦਾ। ਉਹ ਹਰ ਕਿਸੇ ਤੋਂ ਦੂਰ ਆਪਣੇ ਆਪ ਨੂੰ ਨਸਦਾ ਹੋਇਆ ਪ੍ਰਤੀਤ ਕਰ ਰਿਹਾ ਸੀ। ਉਸ ਨੇ ਆਪਣੀ ਬਾਂਹ ਤੇ ਜ਼ੋਰ ਦੀ ਚੂੰਢੀ ਵਢੀ ਪਰ ਦਰਦ ਨਾ ਹੀ ਹੋਇਆ। ਉਸ ਨੂੰ ਆਪਣੀਆਂ ਅੱਖਾਂ ਅਗੇ ਧੁੰਧ ਜਿਹੀ ਪਸਰਦੀ ਲਗੀ। ਉਸ ਨੇ ਹਾਰ ਕੇ ਕਾਂਗੜੀ ਫਰੋਲੀ। ਪੱਟੇ ਸੜ ਗਏ ਪਰ ਗਰਮੈਸ਼ ਦਾ ਕੁਝ ਵੀ ਪਤਾ ਨਾ ਲਗਾ ਸਾਰੀ ਕਾਂਗੜੀ ਵਿਚ ਕੋਈ ਵੀ ਵਡਾ ਕੋਇਲਾ ਨਹੀਂ ਸੀ।

ਸਾਹਮਣੇ ਪਈ ਚੌਕੀ ਤੇ ਕਿਸੇ ਬੱਚੇ ਦੀ ਕਾਪੀ ਕਾਫੀ ਦੇਰ ਉਸ ਨੂੰ ਰੜਕਦੀ ਰਹੀ। ਉਹ ਬੜੀਆਂ ਪਿਆਰ ਭਰੀਆਂ ਨਜ਼ਰਾਂ ਨਾਲ ਕਾਪੀ ਨੂੰ ਵੇਖਦਾ ਰਿਹਾ। ਕਾਪੀ ਦਾ ਸਾਇਜ਼ ਵਡਾ ਹੁੰਦਾ ਗਿਆ ਅਤੇ ਹਬੀਬ ਨੂੰ ਇਕ ਹਾਜ਼ਰੀ ਰਜਿਸਟਰ ਜਿਹਾ ਲਗਾ। ਉਸ ਨੇ ਉਤਾਂਹ ਹੋ, ਹੱਥ ਵਧਾ ਫੜਨ ਦਾ ਯਤਨ ਕੀਤਾ ਪਰ ਬੇਸੂਦ। ਉਸ ਨੇ ਆਪਣੇ ਪੋਤਰਿਆਂ ਨੂੰ ਵੀ ਅਵਾਜ਼ਾਂ ਮਾਰੀਆਂ ਪਰ ਸ਼ਾਇਦ ਆਵਾਜ਼ਾਂ ਉਹਨਾਂ ਤੀਕ ਨਹੀਂ ਸਨ ਪਹੁੰਚ ਰਹੀਆਂ। ਹੌਲੀ ਹੌਲੀ ਹਬੀਬ ਨੇ ਅੰਗੂਠੇ ਅਤੇ ਦੋ ਵਡੀਆਂ ਉਂਗਲਾਂ ਨੂੰ ਇੰਜ ਬਣਾ ਲਿਆ ਜਿਵੇਂ ਉਸ ਨੇ ਫੋਨ ਫੜ ਰਖਿਆ ਹੋਵੇ। ਥੋੜ੍ਹੀ ਕੁ ਦੇਰ ਮਗਰੋਂ ਉਸ ਨੇ ਹੁੱਕੇ ਦੀ ਨਲੀ ਨੂੰ ਮੂੰਹ ਲਾਇਆ ਪਰ ਬੇਕਾਰ ! ਚਿਲਮ ਵਿਚਲੀ ਅੱਗ ਕਦੋਂ ਦੀ ਦਮ ਤੋੜ ਚੁਕੀ ਸੀ।

ਪ੍ਰੋ: ਹਬੀਬ ਦੀਆਂ ਨਜ਼ਰਾਂ ਸਾਹਮਣੇ ਪਈ ਕਾਪੀ ਨੂੰ ਇੰਜ ਵੇਖ ਰਹੀਆਂ ਸਨ ਜਿਵੇਂ ਅੰਦਰਲਾ ਮਜ਼ਮੂਨ ਪੜ੍ਹ ਲੈਣ ਲਈ ਉਤਾਵਲੀਆਂ ਹੋਣ। ਉਸ ਦੇ ਹੋਂਠ ਹਿਲੇ—ਰੋਲ ਨੰਬਰ ਵਨ, ਟੂ, ਥਰੀ... ...ਅਤੇ ਨਾਲ ਹੀ ਥੋੜੇ ਥੋੜੇ ਵਕਫੇ ਬਾਦ ਪੁਕਾਰ ਉਠਦਾ—'ਪਲੀਜ਼ ਅਟੈਂਡ ਟੂ ਯੁਅਰ ਰੋਲ ਨੰਬਰਸ। ਟਵੈਂਟੀ ਟੂ, ਟਵੈਂਟੀ ਥਰੀ, ਟਵੈਂਟੀ ਫੋਰ... ... ...

ਸ਼ੋਰ ਉਦੋਂ ਮੁਕਾ ਜਦੋਂ ਉਸ ਦਾ ਪੋਤਰਾ ਚੀਖਦਾ ਹੋਇਆ ਮਮੀ ਨੂੰ ਜਾ ਆਖਣ ਲਗਾ—'ਮਮੀ ਮਮੀ ਦਿਖੀਂ। ਬਾਬਾ ਹਾਜ਼ਰੀ ਕਰਦੈ ਪਿਐ।' ਸਾਰੇ ਹੀ ਹਬੀਬ ਵਲ ਦੌੜ ਪਏ। ਵਡੀ ਨੂੰਹ ਕੁਝ ਸਿਆਣੀ ਸੀ। ਉਸ ਨੇ ਸਾਰਾ ਡਾਂਚਾ ਇਕ ਪਾਸੇ ਰਖ ਸਮਾਣ ਸਾਂਭਣਾ ਸ਼ੁਰੂ ਕਰ ਦਿਤਾ। ਪਰ ਸਾਰਿਆਂ ਦੀ ਆਸ ਦੇ ਉਲਟ ਪ੍ਰੋਫੈਸਰ ਹਬੀਬ ਦੀ ਰੱਟ ਨਾ ਹੀ ਮੁਕੀ। ਉਸ ਦਾ ਸਾਰਾ ਸਰੀਰ ਠੰਡਾ ਹੋ ਚੁਕਾ ਸੀ ਪਰ ਅੱਖਾਂ ਦੀ ਚਮਕ ਉਂਜ ਦੀ ਉਂਜ ਕਾਇਮ ਸੀ। ਉਸ ਨੇ ਇਕ ਬਾਰ ਤਾਂ ਅੱਖਾਂ ਪੂਰੀਆਂ ਖੋਲ੍ਹ ਸਾਹਮਣੇ ਖੜੋਤਿਆਂ ਵਿਚੋਂ ਆਪਣੇ ਨਿਕੇ ਪੁਤਰ ਨੂੰ ਮੁਖ਼ਾਤਿਬ ਕਰ ਗੁਸੇ ਭਰੀ ਆਵਾਜ਼ ਵਿਚ ਆਖਿਆ—'ਤੁਮ ਲਾਸਟ ਬੈਂਚ ਪਰ ਕਿਆ ਕਰ ਰਹੇ ਹੋ ? ਲੈਟ ਅਦਰਜ਼ ਰੈਸਪਾਂਡ ਟੂ ਦਿਅਰ ਰੋਲ ਨੰਬਰਸ। ਯੈਸ ਫਾਰਟੀ ਸਿਕਸ, ਫਾਰਟੀ ਸੈਵਨ, ਫਾਰਟੀ ਏਟ... ...।'

ਅਨਵਰ ਨੇ ਅੱਖਾਂ ਗਿਲੀਆਂ ਕਰਦਿਆਂ ਉਚੀ ਸਾਰੀ ਚੀਖਦਿਆਂ ਆਖਿਆ—
'ਸਰ ਇਸ ਸੈਕਸ਼ਨ ਮੈਂ ਇਤਨੇ ਹੀ ਲੜਕੇ ਹੈਂ।'

... ... ...ਅਤੇ ਪ੍ਰੋਫੈਸਰ ਹਬੀਬ ਨੇ ਆਖਰੀ ਵਾਰ ਨਿਕੇ ਜਿਹੇ ਝਟਕੇ ਨਾਲ ਸਿਰ ਇਕ ਪਾਸੇ ਵਲ ਸੁਟ ਦਿਤਾ ਅਤੇ ਨਾਲ ਉਸ ਦਾ ਸੱਜਾ ਹੱਥ ਢਿਲਾ ਪੈ ਗਿਆ ਜਿਸ ਵਿਚ ਉਸ ਨੇ ਹੁਕੇ ਦੀ ਨੜੀ ਨੂੰ ਕਲਮ ਵਾਂਗ ਫੜ ਰਖਿਆ ਸੀ।

---

# ਜੰਮੂ ਦੀ ਇਕ ਸਵੇਰ

ਭੁਪਿੰਦਰ ਸੂਦਨ

ਉਫ਼ ! ਕਿੰਨੀ ਸਰਦੀ ਹੈ ? ਹੱਥ ਪੈਰ ਆਕੜ ਗਏ ਹਨ । ਊਧਮਪੁਰ ਵੀ ਤਾਂ ਜਾਣਾ ਹੈ ਹਾਲੀ । ਪਤਾ ਨਹੀਂ ਗੱਡੀ ਵੀ ਮਿਲੇ ਕਿ ਨਹੀਂ ? ਹੁਣ ਛੁਟੀ ਆਇਆਂ, ਵਡੇ ਭਰਾ ਨੂੰ ਮਿਲਦਾ ਹੀ ਜਾਵਾਂ । ਕਿੰਨੀ ਵਾਰੀ ਸੁਨੇਹਾ ਘਲ ਗਿਐ ਕਿ ਮੈਂ ਆਉਂਦਾ ਹੀ ਨਹੀਂ । ਚਲੋ ਹੋ ਹੀ ਆਉਂਦਾਂ । ਪਤਾ ਨਹੀਂ ਫੇਰ ਕਦੋਂ ਆਵਾਂ ।

ਹਾਲੀ ਬਹੁਤ ਸਵੇਰ ਹੈ । ਹਾਲੀ ਤਾਂ ਪੋਹ ਵੀ ਨਹੀਂ ਫੁਟੀ । ਹਨੇਰਾ ਹੀ ਹਨੇਰਾ ਹੈ । ਘਰੋਂ ਤੁਰ ਪਿਆਂ । ਚਲੋ ਸਵੇਰ ਦੀ ਪਹਿਲੀ ਗਡੀ ਵਿਚ ਚੜ੍ਹ ਉਹਨੂੰ ਮਿਲ ਹੀ ਔਣਾਂ । ਸ਼ਾਮੀ ਪਰਤ ਆਂਗਾ । ਦੂਜੀ ਸਵੇਰ ਮੁੜ ਕੰਮ ਉਤੇ ਚਲਾ ਜਾਵਾਂਗਾ । ਕਜਿਹੇ ਦਿਨ ਆ ਗਏ ਹਨ, ਕਦੀ ਤਾਂ ਝੁਟੀ ਮਾਰ ਕੇ ਸਭ ਥਾਵਾਂ ਫਿਰ ਲਈ ਦੀਆਂ ਸਨ, ਕਬੂਤਰ ਵਾਂਗ ਫੁਰ ਕੀਤਾ, ਇਧਰ ਉਡ ਗਏ, ਫੁਰ ਕੀਤਾ, ਉਧਰ ਉਡ ਗਏ । ਤੇ ਹੁਣ ? ਦਿਨ, ਵਾਰ, ਵਕਤ ਮਿਥ ਕੇ ਤੁਰਨਾ ਪੈਂਦੈ ।

ਘਰ ਵਾਲੇ ਸੁੱਤੇ ਪਏ ਹਨ । ਕਾਹਨੂੰ ਕਿਸੇ ਦੀ ਨੀਂਦਰ ਖ਼ਰਾਬ ਕੀਤੀ ਜਾਵੇ । ਕਪੜੇ ਲਾਉਂਦਾਂ, ਬਨਿਆਣ, ਉਪਰ ਗਰਮ ਕਮੀਜ਼, ਫੇਰ ਸਵੈਟਰ ਤੇ ਫੇਰ ਕੋਟ । ਦਸਤਾਨੇ ਕੋਟ ਦੀ ਜੇਬ 'ਚ ਸਾਂਭ ਲੈਂਦਾਂ । ਕੰਮ ਆਉਣਗੇ । ਪਹਾੜੀ ਇਲਾਕਾ ਜੁ ਹੋਇਆ । ਠੰਡ ਕਾਫੀ ਹੋਣੀ । ਗਰਮ ਗਲੋਬੰਦ ਗਲੇ 'ਚ ਪਾ ਕੇ ਹੌਲੀ, ਜਿਹੀ ਦਰਵਾਜ਼ੇ ਤੋਂ ਬਾਹਰ ਹੋ ਜਾਂਦਾਂ । ਪਰਲੇ ਕਮਰੇ 'ਚੋਂ ਭਰਜਾਈ ਦੇ ਖੰਘਣ ਦੀ ਆਵਾਜ਼ ਆਈ ਹੈ । ਹਾਂ, ਕਿਤੇ ਕੋਈ ਨਹੀਂ ਜਾਗਿਆ, ਕੋਈ ਖਲਲ ਨਹੀਂ ਪਿਆ । ਹੁਣ ਸੋਚ ਤਾਂ ਲਾਂ । ਉਧਰ ਗਾਂਹ ਬਸ ਅਡੇ ਵਲ ਹੀ ਚਲਿਆ ਜਾਏ ਜਾਂ ਉਪਰਲੇ ਚੌਕ ਵਲ ਹੀ । ਲੋਕਲ ਬਸ ਨੇ ਤਾਂ ਇਧਰੋਂ ਹੀ ਲੰਘਣਾ ਹੈ । ਨਾਲੇ ਨੇੜੇ ਵੀ ਤਾਂ ਹੈ ।

ਟਕ ਟਕ ਕਰਦਾ ਸੜਕ ਤੇ ਲੰਘ ਆਇਆਂ। ਕਿਤੇ ਕੋਈ ਨਹੀਂ। ਸਿਰਫ ਕਤੂਰੇ ਹਲਵਾਈ ਦੀ ਹੱਟੀ ਦੀ ਅੱਧ ਬੁਝੀ ਭੱਠੀ 'ਚ ਮੂੰਹ ਤੁੰਨੀ ਚਾਊਂ ਚਾਊਂ ਕਰ ਰਹੇ ਹਨ। ਗੋਰਖਾ ਪਹਿਰੇਦਾਰ ਆਪਣਾ ਸੋਟਾ ਫੜੀ ਠਕ ਠਕ ਕਰਦਾ ਇਧਰ ਫਿਰ ਰਿਹਾ ਹੈ। ਤੇ ਬਸ, ਲਗਦੈ ਜ਼ਮੀਨ ਸੁੰਘੜ ਕੇ ਚੁਪ ਹੋ ਰਹੀ ਹੈ।

ਮੈਂ ਹੱਥ ਦੀ ਮੁਠ ਵਟ ਮੂੰਹ ਅਗੇ ਧਰਦਾਂ। ਫੂਕ ਨਾਲ ਗਰਮ ਗਰਮ ਭੜਾਸ ਬਾਹਰ ਨਿਕਲ ਰਹੀ ਹੈ। ਤੇ ਮੈਂ ਤੁਰਿਆ ਜਾ ਰਿਹਾਂ। ਤੇ ਪੁਲ ਪਾਰ ਕਰਦਾ, ਮੋੜ 'ਚੋਂ ਹੁੰਦਾ ਹੋਇਆ ਚੌਕ 'ਚ ਆ ਰਿਹਾਂ। ਚੌਕ ਬਿਲਕੁਲ ਖਾਲੀ ਹੈ। ਸੁੰਨਸਾਨ। ਸ਼ਮਸਾਨ ਵਾਂਗ ਚੁਪ। ਮੈਂ ਹੱਥ ਰਗੜਦਾ, ਇਕ ਪਾਸੇ ਖੜੋ ਰਿਹਾਂ। ਠੀਕ ਪੰਜ ਵਜ ਗਏ ਹਨ। ਦੂਰ ਜੇਲ੍ਹ ਦੇ ਘੜਿਆਲ ਨੇ ਪੰਜ ਵਾਰੀ ਟਨ ਟਨ ਕੀਤੇ।

ਚੌਕ 'ਚ ਖੜਾ ਸੋਚਦਾਂ, ਕੀ ਕੀਤਾ ਜਾਏ ? ਭਰਾ ਕੋਲ ਜਾਣ ਲਗਿਆਂ। ਉਹ ਕੰਬਖਤ ਇਸ ਵੇਲੇ ਆਪ ਮਜ਼ੇ ਦੀ ਨੀਂਦਰ ਲੈ ਰਿਹਾ ਹੋਣਾਂ।

ਇਹ ਖਬੇ ਪਾਸੇ ਵਾਲੀ ਸੜਕ ਪੰਜਾਬ ਵਲ ਆ ਰਹੀ ਹੈ। ਸਜੇ ਪਾਸੇ ਵਾਲੀ ਸ੍ਰੀਨਗਰ ਜਾਂਦੀ ਹੈ। ਤੇ ਉਹ ਸਾਹਮਣੇ ਵਾਲੀਆਂ ਦੋ ਸੜਕਾਂ—ਹਾਂ ਇਕ ਸ਼ਾਇਦ ਸਰਵਾਲ ਵਲ ਜਾਂਦੀ ਹੈ ਤੇ ਦੂਜੀ—ਰੇਲਕੀ ਵਲ ਤੇ... ਤੇ ਇਹ ਗਲੀ...ਰਿਹਾੜੀ ਮੁਹੱਲੇ ਵਿਚੋਂ ਦੀ ਜਾਂਦੀ ਹੈ। ਮੱਝਾਂ ਦੀ ਖਸਰ ਫਸਰ ਦੀਆਂ ਆਵਾਜ਼ਾਂ ਆ ਰਹੀਆਂ ਹਨ। ਸ਼ਾਇਦ ਲਾਗੇ ਹੀ ਕੋਈ ਡੇਰੀ ਹੋਣੀ।

ਉਹ ਸਾਹਮਣੇ ਗੁਰਦਵਾਰਾ ਹੈ।

ਇਕ ਗੱਡੀ ਆਈ ਹੈ। ਮੈਂ ਅਗੇ ਦੌੜਦਾਂ। ਪਰ ਇਹ ਕਿਸੇ ਹੋਰ ਪਾਸੇ ਦੀ ਹੈ। ਉਹ ਪਰ੍ਹਾਂ ਚਾਹ ਦਾ ਖੋਖਾ ਖੁਲ੍ਹ ਗਿਐ। ਚਲੋ ਗਰਮ ਗਰਮ ਚਾਹ ਦਾ ਇਕ ਕਪ ਤਾਂ ਸਿਟਿਆ ਜਾਏ।

ਹੈਂ— ? ਇਹ ਕੀ ?

ਇਥੇ ਤਾਂ ਉਹ ਰੇਵੜੀਆਂ ਮੂੰਗਫਲੀਆਂ ਵਾਲਾ ਬਹਿੰਦਾ ਸੀ। ਪਰ ਰੇੜ੍ਹੀ ਉਤੇ ਤਾਂ ਕੋਈ ਹੋਰ ਕੰਬਲ ਵਲੇਟੀ ਸੁਤੈ। ਇਹਦੇ ਪੈਰ ਤਾਂ ਸਾਰੇ ਨੰਗੇ ਹਨ। ਇਹਨੂੰ ਠੰਡ ਨਹੀਂ ਲਗਦੀ ? ਮੈਂ ਹੋਰ ਲਾਗੇ ਹੋ ਕੇ ਵੇਖਦਾਂ, ਹੈਂ... ਇਹ ਕੀ ? ਇਹ ਕੌਣ ਬੈਠਾ ਹੋਇਐ ? ਰੇੜ੍ਹੀ ਦੇ ਦੂਜੇ ਪਾਸੇ ਉਹਲੇ ਹੋ ਕੇ ਇਕ ਕਸ਼ਮੀਰੀ ਬੰਦਾ ਬੈਠਾ ਹੋਇਐ। ਹਨੇਰਾ ਹਾਲੀ ਵੀ ਨਹੀਂ ਮੁਕਿਆ। ਉਹਦਾ ਮੂੰਹ ਸਾਫ਼ ਨਹੀਂ ਭਾਸਦਾ। ਮੈਂ ਪੁਛਦਾਂ, 'ਕੌਣ ?' ਉਹ ਉਠ ਖਲੋ ਪਿਐ। ਉਹਨੇ ਲੰਮਾ ਜਿਹਾ ਗਰਮ ਚੋਗਾ ਪਾਇਆ ਹੋਇਐ। ਤੇ ਸਿਰ ਤ ਕਸ਼ਮੀਰੀ ਟੋਪੀ। ਮੈਂ ਉਹਨੂੰ ਟੁਟੀ ਫੁਟੀ ਕਸ਼ਮੀਰੀ ਵਿਚ ਪੁਛਦਾਂ, "ਕਿਆ ਛੁਸ ਕਰਨ ?" (ਤੂੰ ਕੀ ਕਰ ਰਿਹਾ ਏਂ ?)। ਉਸ ਵੀ ਅਗੋਂ ਕਸ਼ਮੀਰੀ ਵਿਚ ਹੀ ਜਵਾਬ ਦਿਤੈ। ਮੈਨੂੰ ਪੂਰੀ ਭਾਂਤੀ ਨਹੀਂ ਸਮਝ ਆਈ। ਮੈਂ ਫੇਰ ਉਰਦੂ ਵਿਚ ਹੀ ਪੁਛਦਾਂ, "ਤੁਮ ਕਿੱਧਰ ਜਾ

ਰਹਾ ਹੈ ?'' ਤਾਂ ਉਹ ਰੋਣ ਵਾਲ਼ਾ ਮੂੰਹ ਬਣਾ ਕੇ ਬੋਲਿਆ, ''ਮੁਝ ਕੋ ਨਹੀਂ ਜਾਣਾ ਕਈਂ ।''

ਗੱਡੀ ਪਤਾ ਨਹੀਂ ਕਿਹੜੇ ਵੇਲੇ ਆਉਣੀ ਹੈ । ਚਲੋ ਗੱਪਾਂ ਮਾਰ ਕੇ ਹੀ ਵਕਤ ਕਟਿਆ ਜਾਏ । ਪਰ ਇਹ ਜਿਹੜਾ ਆਦਮੀ ਸੁੱਤਾ ਹੋਇਐ, ਇਹ ਤਾਂ ਕੰਬਖਤ ਸਾਹ ਵੀ ਨਹੀਂ ਲੈ ਰਿਹਾ । ਇੰਨੀ ਠੰਡ ਵਿਚ ਕਿਹਾ ਮਸਤ ਹੋ ਕੇ ਸੁੱਤਾ ਹੋਇਐ । ਹਿਲਦਾ ਵੀ ਤਾਂ ਨਹੀਂ ! ਮੈਂ ਫੇਰ ਉਸ ਖੜੇ ਕਸ਼ਮੀਰੀ ਤੋਂ ਪੁਛਦਾਂ, 'ਸੂ ਕਿਆ ਛੁਕ ਯਿਤ ਕਰਾਂ ?' (ਤੂੰ ਇਥੇ ਕੀ ਕਰ ਰਿਹਾ ਹੈਂ ?)' ਉਹ ਵੀ ਹੁਣ ਉਰਦੂ ਵਿਚ ਹੀ ਬੋਲਣ ਲਗ ਪਿਐ । ਦੂਰ ਉਪਰੋਂ ਠੰਡੀ ਹਵਾ ਵਗੀ ਏ । ਮੈਂ ਕੰਬ ਜਿਹਾ ਗਿਆਂ । ਉਹ ਕਸ਼ਮੀਰੀ ਬੋਲਿਆ, 'ਮੈਂ ਯਹਾਂ ਬਸ ਕਾ ਇੰਤਜ਼ਾਰ ਕਰ ਰਹਾ ਹੂੰ ' ਮੇਰੇ ਪੁਛਣ ਤੇ ਕਿ ਉਸ ਜਾਣਾ ਕਿਥੇ ਹੈ, ਸਾਰੀ ਗਲ ਤਫਸੀਲ ਨਾਲ ਸਮਝਾਂਦਾ ਹੈ ਕਿ ਇਹ ਫੱਟੇ ਤੇ ਲੇਟਿਆ ਬੰਦਾ ਮਰ ਗਿਆ ਹੈ । ਇਹ ਆਪਣੇ ਪੁਤਰ ਤੇ ਨੂੰਹ ਨੂੰ ਚੌਕ ਤੀਕ ਛਡ ਕੇ ਘਰ ਪਰਤ ਰਿਹਾ ਸੀ । ਇਹਦੇ ਪੁਤਰ ਨੇ ਕਸ਼ਮੀਰ ਜਾਣਾ ਸੀ । ਮੁੜਿਆ ਹੀ ਸੀ ਕਿ ਡਿੱਗਾ ਤੇ ਡਿੱਗਦੀਆਂ ਹੀ ਦਮ ਤੋੜ ਗਿਆ । ਮੈਂ ਮਜ਼ਦੂਰੀ ਕਰਨ ਅੱਡੇ ਵਲ ਜਾ ਰਿਹਾ ਸਾਂ, ਇਸ ਤੇ ਨਜ਼ਰ ਪੈ ਗਈ, ਚੁਕ ਕੇ ਇਸ ਥੜੇ ਤੇ ਧਰ ਦਿਤੈ । ਹੁਣ ਸ੍ਰੀਨਗਰ ਜਾਣ ਵਾਲੀ ਗੱਡੀ ਆਏਗੀ, ਰੁਕਵਾ ਕੇ ਇਹਨੂੰ ਇਹਦੇ ਵਾਰਸਾਂ ਹਵਾਲੇ ਕਰ ਜਾਵਾਂਗਾ ।

ਉਹਦੀਆਂ ਗੱਲਾਂ ਤੋਂ ਲਗਦੈ, ਉਹ ਇਹਦਾ ਕੁਝ ਨਹੀਂ ਲਗਦਾ । ਸਿਰਫ ਗੁਆਂਢੀ ਜਾਂ ਜਾਣੂ ਹੈ । ਮਰੇ ਹੋਏ ਆਦਮੀ ਦੇ ਪੈਰ ਚਿੱਟੇ ਸਫੇਦ ਹੋ ਗਏ ਹਨ । ਮੈਨੂੰ ਵੀ ਇਸ ਆਦਮੀ ਦੇ ਮਰਨ ਤੇ ਇਨਾਂ ਦੁਖ ਨਹੀਂ ਹੋਇਆ । ਸ਼ਾਇਦ ਇਸ ਲਈ ਕਿ ਮੈਂ ਬਹੁਤ ਆਦਮੀ ਮਰੇ ਵੇਖੇ ਹਨ ।

ਹੌਲੀ ਹੌਲੀ ਸਵੇਰ ਹੁੰਦੀ ਜਾ ਰਹੀ ਹੈ । ਮੇਰੇ ਵਾਲੀ ਗਡੀ ਵੀ ਨਹੀਂ ਆਈ ਤੇ ਕਿਨਾਂ ਚਿਰ ਲੰਘ ਚੁਕਿਆ ਹੈ ।

ਲੋਕਾਂ ਦਾ ਅਵਨ-ਗਵਨ ਚਾਲੂ ਹੋ ਗਿਆ ਹੈ । ਦੁਕਾਨਾਂ ਖੁਲਣ ਲਗ ਪਈਆਂ ਹਨ । ਟੈਕਸੀ ਸਟੈਂਡ ਤੇ ਡਰਾਈਵਰਾਂ ਟੈਕਸੀਆਂ ਨੂੰ ਸਾਫ ਕਰਨਾ ਅਰੰਭ ਲਿਆ ਹੈ । ਮੈਂ ਜਾ ਕੇ ਉਸ ਖੋਖੇ ਤੋਂ ਇਕ ਕਪ ਚਾਹ ਹੋਰ ਸੁਟ ਆਂਦਾ ਹਾਂ । ਠੰਢ ਘਟਣ ਲਗ ਪਈ ਹੈ । ਖੋਖੇ ਵਾਲਾ ਕਹਿ ਰਿਹਾ ਹੈ ਕਿ ਅਜ ਸ਼ਾਇਦ ਕੋਈ ਵੀ ਗੱਡੀ ਉਪਰ ਵਲ ਨਾ ਜਾਏ । ਚਲੋ ਇਹ ਫਟੀਕ ਤਾਂ ਮੁਕੇਗੀ ।

ਹੌਲੀ ਹੌਲੀ ਧੁੱਪ ਚੜ ਆਈ ਹੈ । ਸਕੂਲ ਦੇ ਮੁੰਡੇ ਕੁੜੀਆਂ ਆਉਣਾ ਜਾਣਾ ਸ਼ੁਰੂ ਹੋ ਗਏ ਹਨ । ਲੋਕਾਂ ਦੀ ਭੀੜ ਉਸ ਮਰੇ ਹੋਏ ਬੰਦੇ ਇਰਦ ਗਿਰਦ ਇਕੱਠੀ ਹੋਣੀ ਸ਼ੁਰੂ ਹੋ ਗਈ ਹੈ । ਉਸ ਗਰੀਬ ਮਜ਼ਦੂਰੀ ਕਰਨ ਵਾਲੇ ਨੂੰ ਮੁਸੀਬਤ ਪੈ ਗਈ ਹੈ । ਭਾਂਤ ਭਾਂਤ ਦੇ ਸਵਾਲਾਂ ਦਾ ਜਵਾਬ ਦੇਣਾ ਪੈ ਰਿਹਾ ਹੈ ਉਹਨੂੰ। ਕੁਝ ਕਾਲਜੀ ਮੁੰਡੇ ਆ ਖੜ ਗਏ ਹਨ ।

ਉਹਨਾਂ ਮੁਰਦੇ ਤੋਂ ਕੰਬਲ ਚੁਕ ਲਿਆ ਹੈ। ਮਰਨ ਵਾਲਾ ਇਹੀ ਸਠ ਬਾਠ ਸਾਲਾਂ ਦਾ ਹੋਣਾਂ।

ਕਾਲਜ ਦਾ ਇਕ ਮੁੰਡਾ, ਜੋ ਸ਼ਾਇਦ ਸਰਵਾਲ ਵਾਲੇ ਪਾਸਿਉਂ ਆਇਆ ਹੈ, ਮਰਨ ਵਾਲੇ ਕੋਲ ਖੜ ਰਿਹੈ। ਬੜੇ ਤਪਾਕ ਨਾਲ ਉਹਦੇ ਪਾਸੇ ਬਦਲ ਬਦਲ ਵੇਖ ਰਿਹੈ। ਹੁਣ ਜਿਹੜਾ ਵੀ ਕੋਈ ਆ ਰਿਹੈ ਉਹੀ ਜਵਾਬ ਦੇ ਰਿਹੈ। ਕਦੋਂ ਮੋਇਆ, ਕਿੰਝ ਮੋਇਆ, ਕਿਥੇ ਡਿਗਾ, ਕਿਥੋਂ ਦਾ ਰਹਿਣ ਵਾਲਾ ਹੈ। ਇਥੇ ਕਿਉਂ ਧਰਿਆ ਗਿਐ। ਕਦੋਂ ਚੁਕਿਆ ਜਾਏਗਾ, ਇਹਦਾ ਵਾਰਸ ਕੌਣ ਹੈ, ਪੁਲਿਸ ਇਸ ਮਸਲੇ ਵਿਚ ਕੀ ਕਰੇਗੀ? ਸਭ ਸਵਾਲਾਂ ਦਾ ਹੁਣ ਉਹੀ ਜਵਾਬ ਦੇ ਰਿਹੈ। ਮੈਨੂੰ ਇੰਝ ਮਹਿਸੂਸ ਹੋ ਰਿਹੈ ਜਿਵੇਂ ਮਰਨ ਵਾਲੇ ਪ੍ਰਤੀ ਇਹਦੀ ਬਹੁਤ ਸ਼ਰਧਾ ਰਹੀ ਹੋਵੇ। ਅਤੇ ਉਹ ਇਹ ਸੋਚ ਰਿਹਾ ਹੋਵੇ ਕਿ ਇਹ ਸਭ ਕਿੰਝ ਹੋ ਗਿਆ।

ਉਹ ਜਿਹੜਾ ਬੰਦਾ ਸਵੇਰੇ ਸਵੇਰੇ ਉਸ ਮਰਨ ਵਾਲੇ ਨਾਲ ਬੈਠਾ ਸੀ, ਉਹ ਉਸ ਮੁੰਡੇ ਨੂੰ ਕਹਿ ਰਿਹੈ ਕਿ ਉਹ ਇਥੇ ਬੈਠੇ, ਉਹ ਜ਼ਰਾ ਘਰੋਂ ਕਾਹਵਾ (ਲੂਣਕੀ ਚਾਹ) ਪੀ ਆਏ। ਉਹ ਕਹਿ ਰਿਹਾ ਹੈ ਕਿ ਕੋਈ ਵੀ ਗੱਡੀ ਆਵੇ, ਰੁਕਵਾ ਕੇ ਵੇਖ ਲਵੇ ਕਿ ਉਸ ਵਿਚ ਮਰਨ ਵਾਲੇ ਦਾ ਕੋਈ ਬੈਠਾ ਨਾ ਹੋਵੇ। ਪਤਾ ਨਹੀਂ ਉਹ ਸ਼ਾਇਦ ਜਾਨ ਨਾ ਛਡਾਣੀ ਚਾਹੁੰਦਾ ਹੋਵੇ। ਉਹ ਕਾਲਜੀਏਟ ਮੁੰਡਾ ਝਟ ਹਾਮੀ ਭਰਦਾ ਹੈ। ''ਹਾਂ ਮੈਂ ਇਸੇ ਦੇਖੋਂਗਾ।'' ਉਹ ਇੰਝ ਕਹਿ ਰਿਹਾ ਹੈ ਜਿਵੇਂ ਬੁੱਢੇ ਦੇ ਪੁਤਰ ਤੋਂ ਚੰਗੀ ਭਾਂਤੀ ਜਾਣੂ ਹੋਵੇ।

ਗੁਰਦਵਾਰੇ ਭੋਗ ਪੈ ਗਿਐ। ਤੀਵੀਆਂ ਘਰਾਂ ਨੂੰ ਪਰਤ ਰਹੀਆਂ ਹਨ। ਗੱਡੀਆਂ ਟਾਂਗੇ, ਟੈਕਸੀਆਂ ਦੌੜਨ ਲਗ ਪਈਆਂ ਹਨ। ਕਾਲਜ ਦੀਆਂ ਕੁੜੀਆਂ ਸਫੈਦ ਚਿਟੀ ਵਰਦੀ ਪਾਈ ਲੰਘ ਰਹੀਆਂ ਹਨ। ਹਸਦੀਆਂ ਹਸਦੀਆਂ। ਇਕ ਇਕ ਕਰ ਕੇ ਸ੍ਰੀਨਗਰ ਜਾਣ ਵਾਲੀਆਂ ਸਭ ਗਡੀਆਂ ਲੰਘ ਗਈਆਂ ਹਨ। ਰਸਤਾ ਸ਼ਾਇਦ ਖੁਲ੍ਹ ਗਿਆ ਹੋਵੇ। ਮਰਨ ਵਾਲੇ ਦੇ ਪੁਤਰ ਤੇ ਨੂੰਹ ਵੀ ਸ਼ਾਇਦ ਲੰਘ ਗਏ ਹੋਣ। ਉਨ੍ਹਾਂ ਨੂੰ ਕੀ ਪਤਾ, ਉਨ੍ਹਾਂ ਦਾ ਪਿਓ ਮਰ ਗਿਐ।

ਹੁਣ ਮੁਰਦੇ ਆਲੇ ਦੁਆਲੇ ਕੋਈ ਖਾਸ ਭੀੜ ਨਹੀਂ। ਇਕ ਦੋ ਆਦਮੀ ਖੜਦੇ, ਪੁਛਦੇ ਤੇ ਤੁਰ ਜਾਂਦੇ ਹਨ। ਉਹ ਮੁੰਡਾ ਬੜਾ ਉਦਾਸ ਜਾਪਦੈ। ਇਕ ਇਕ ਕਰ ਕੇ ਸਭ ਕੁੜੀਆਂ ਮੁੰਡੇ ਤੁਰ ਗਏ ਹਨ। ਸੜਕ ਤੇ ਖੁਲ੍ਹਾ ਆਵਾ-ਗਵਨ ਹੈ ਹੁਣ। ਮੂੰਗਫਲੀਆਂ ਵੇਚਣ ਵਾਲਾ ਭਾਈ, ਆਪਣੀ ਰੇੜੀ ਮੱਲੀ ਹੋਈ ਵੇਖ, ਪਰ੍ਹਾਂ ਚਾਹ ਦੇ ਖੋਖੇ ਕੋਲ ਬੈਠਾ ਬੀੜੀ ਖਿਚ ਰਿਹੈ। ਪਤਾ ਨਹੀਂ ਕੀ ਸੋਚਦਾ।

ਉਹੀ ਮੁੰਡਾ ਹੋਰ ਉਤਾਵਲਾ ਤੇ ਉਤਸਕ ਹੋ ਗਿਆ ਲਗਦਾ ਹੈ। ਮਰਨ ਵਾਲੇ ਦਾ ਮੂੰਹ ਅਣ-ਕੱਜਿਆ ਹੋਇਐ। ਫੇਰ ਮੈਂ ਤਕਦਾਂ—ਉਹ ਪਾਰੂੰ... ... ਦੂਰ ਸੜਕ ਦੇ ਉਸ ਪਾਸਿਉਂ ਇਕ ਔਰਤ ਦਾ ਝਾਵਲਾ ਪਿਐ। ਉਹ ਮੁੰਡਾ ਉਧਰ ਵੇਖ ਰਿਹੈ। ਉਹ ਨੇੜੇ ਨੇੜੇ ਆਂਦੀ ਜਾ ਰਹੀ ਹੈ। ਨਹੀਂ—ਇਹ ਤਾਂ ਔਰਤ ਨਹੀਂ, ਇਹ ਤਾਂ ਭਰ ਮੁਟਿਆਰ

ਹੈ। ਪਹਿਚਾਣ ਲਈ। ਇਹ ਤਾਂ ਵਡੇ ਹਸਪਤਾਲ ਦੀ ਨਰਸ ਹੈ। ਸਹੁਣੀ ਸ਼ੈਅ ਹੈ। ਮੈਂ ਇਹਨੂੰ ਖੂਬ ਜਾਣਦਾਂ।

ਨਰਸ ਨੇ ਵੀ ਭੀੜ ਵਲ ਤਕਿਆ। ਇਧਰ ਆਈ। ਮੁੰਡੇ ਨਾਲ ਅੱਖਾਂ ਮਿਲੀਆਂ। ਦੋਵੇਂ ਹੱਸ ਪਏ ਹਨ। ਕੁਝ ਖੁਸਰ ਫੁਸਰ ਕੀਤੀ ਹੈ ਉਨ੍ਹਾਂ। ਤੇ ਫੇਰ ਮੈਂ ਤਕਦਾਂ—ਉਹ ਦੋਵੇਂ ਗਲਾਂ ਕਰਦੇ ਕਰਦੇ ਤੁਰ ਪਏ ਹਨ। ਇਨਾ ਮੈਂ ਜਾਣਦਾਂ, ਇਹ ਦੋਵੇਂ ਆਪਸ 'ਚ ਕੁਝ ਨਹੀਂ ਲਗਦੇ।

ਮੁਰਦੇ ਆਸੇ ਪਾਸੇ ਭੀੜ ਲਗਦੀ ਹੈ, ਹਟ ਜਾਂਦੀ ਹੈ। ਸ੍ਰੀਨਗਰ ਜਾਣ ਵਾਲੀਆਂ ਸਾਰੀਆਂ ਬਸਾਂ ਲੰਘ ਗਈਆਂ ਹਨ। ਮਰਨ ਵਾਲੇ ਦਾ ਕੋਈ ਨਹੀਂ ਆਇਆ। ਉਹ ਕਸ਼ਮੀਰੀ ਵੀ ਕਿਤੇ ਗ਼ਾਇਬ ਹੋ ਗਿਐ। ਉਹ ਮੁੰਡਾ ਤਾਂ ਸ਼ਾਇਦ ਨਰਸ ਦਾ ਹੀ ਇੰਤਜ਼ਾਰ ਕਰ ਰਿਹਾ ਸੀ। ਲੋਕੀਂ ਆ ਜਾ ਰਹੇ ਹਨ। ਹਾਂ, ਜਾਂ ਉਹ ਰੇੜੀ ਵਾਲਾ ਨਿਮੋਝਾਣ ਬੈਠਾ ਬੀੜੀ ਤੇ ਬੀੜੀ ਖਿਚ ਰਿਹੈ। ਜਾਂ ਮੁਰਦੇ ਕੋਲ ਖੜੇ ਪੁਲਸ ਦੇ ਕੁਝ ਸਿਪਾਹੀ ਗੱਲਾਂ ਕਰ ਰਹੇ ਹਨ। ਤੇ ਮੈਂ ਰੇੜੀ ਵਾਲੇ ਵਲ ਵੇਖਦਾ ਹੋਲੀ ਜਿਹੀ ਹਸਦਾ, ਚਾਹ ਵਾਲੇ ਨੂੰ ਕਹਿੰਦਾਂ, 'ਰਖੀਂ ਯਾਰ ਇਕ ਕਪ ਚਾਹ ਹੋਰ ... ... ...।'

(ਰੋਜ਼ਾਨਾ ਅਜੀਤ)

—:-o-:—

# ਉਡੀਕ ਦਾ ਚੋਰ

ਸੁਖਬੀਰ ਕੌਰ

ਮੈਂ ਕਈ ਵਾਰੀ ਮੂੰਹ ਹਨੇਰੇ ਹੀ ਬਿੜਕਾਂ ਲੈਣ ਲੱਗ ਪੈਂਦੀ । ਅਜ ਵੀ ਇਵੇਂ ਹੀ ਹੋਇਆ ਜਿਵੇਂ ਕੋਈ ਆ ਰਿਹਾ ਹੈ, ਧਿਆਨ ਨਾਲ ਵੇਖਿਆ । 'ਮੈਂ ਕੀ ਕਰਾਂ ਰਾਤ ਪੂਰੀ ਬੀਤ ਚੁਕੀ ਸੀ । ਸਾਹਮਣੀ ਖੁਲ੍ਹੀ ਖਿੜਕੀ ਵਿਚੋਂ ਚਾਂਦਨੀ ਅੰਦਰ ਬਰੂਹਾ ਤੀਕ ਪੈ ਰਹੀ ਸੀ ਪਰ ਮੇਰਾ ਚੰਨ ਮੇਰੀਆਂ ਅੱਖਾਂ ਤੋਂ ਉਹਲੇ ਸੀ ।

ਮੰਜੀ ਤੇ ਲੇਟੀ ਲੇਟੀ ਨੂੰ ਮੈਨੂੰ ਪੁਰਾਣੀਆਂ ਧੁੰਦਲੀਆਂ ਪੈ ਚੁਕੀਆਂ ਯਾਦਾਂ ਨਿਮੀਆਂ ਨਿਮੀਆਂ ਦਿਸਣ ਲਗੀਆਂ । ਉਹ ਵੀ ਦਿਨ ਸਨ ਜਦੋਂ ਕਮਰ ਕੁਝ ਮਹੀਨਿਆਂ ਦਾ ਕੋਰਸ ਪੂਰਾ ਕਰਨ ਲਈ ਬਾਹਰ ਗਿਆ ਸੀ । ਤੇ ਮੈਂ ਅੰਮੀ ਦੀ ਪਨਾਹ ਵਿਚ ਦਿਨ ਕੱਟ ਰਹੀ ਸਾਂ, ਬਹੁਤ ਦਿਨ ਬੀਤ ਗਏ, ਕੋਈ ਪਤਾ ਨਹੀਂ ਆਇਆ, ਮੈਂ ਬੜੇ ਰੋਸ ਭਰੇ ਲਹਿਜੇ ਵਿਚ ਚਿਠੀ ਲਿਖੀ, ਰੋਸ ਵੀ ਤਾਂ ਪਿਆਰ ਤੇ ਹੁੰਦਾ ਹੈ ਤੇ ਮਾਣ ਵੀ । ਹੋਵੇ ਵੀ ਕਿਉਂ ਨਾ ਕਮਰ ਦਾ ਹੀ ਤਾਂ ਕਹਿਣਾ ਸੀ, ਔਰਤ ਹੀ ਹੈ ਜਿਸ ਤੋਂ ਬਿਨਾ ਮਨੁਖ ਅਧੂਰਾ ਹੁੰਦਾ ਹੈ, ਜੋ ਮਨੁੱਖ ਨੂੰ ਅਥਾਹ ਖ਼ੁਸ਼ੀਆਂ ਦੇਂਦੀ ਹੈ । ਮੈਂ ਲੰਬੀ ਚੌੜੀ ਚਿੱਠੀ ਲਿਖ ਕੇ ਅੰਤ ਵਿਚ ਇਕ ਸਤਰ ਲਿਖੀ, 'ਤੁਹਾਡੇ ਨਾ ਸਮਝਣ ਤੇ ਵੀ ਤੁਹਾਡੀ ਆਪਣੀ ਰੂਹੀ ।' ਉੱਤਰ ਵਿਚ ਇਤਨੀ ਲੰਮੀ ਫਲਾਸਫਰਾਂ ਵਾਲੀ ਚਿੱਠੀ ਆਈ ਜਿਹੜੀ ਅਜ ਤਕ ਮੇਰੀਆਂ ਯਾਦਾਂ ਵਿਚ ਉਸੇ ਤਰ੍ਹਾਂ ਉਕਰੀ ਪਈ ਹੈ ।

ਪਿਆਰੀ ਰੂਹੀ !

ਗਲਵਕੜੀ—ਨਿੱਘੇ ਪਿਆਰ ਚੁੰਮਣ !

ਆਖਰ ਤੁਹਾਡਾ ਪਤ੍ਰ ਲੰਮੀ ਉਡੀਕ ਬਾਅਦ ਆ ਗਿਆ ਭਾਵੇਂ ਖਤ ਸਿੱਧਾ ਪੱਧਰਾ ਤੇ ਸਾਧਾਰਨ ਸ਼ਬਦ ਜੋੜਾਂ ਤੋਂ ਬਣਿਆ ਹੈ, ਪਰ ਇਸ ਵਿਚ ਲੁਕੇ ਸਵਛ, ਕੋਮਲ ਅਤੇ

ਸਮੁੰਦਰੋਂ ਡੂੰਘੇ ਜਜ਼ਬੇ ਡੁਲ੍ਹ ਡੁਲ੍ਹ ਪੈਂਦੇ ਹਨ। ਖ਼ਤ ਵਿਚ ਉਕਰੀ ਆਖਰੀ ਲਾਇਨ ਤਾਂ ਪਿਆਰ—ਦਰਦ ਦੀ ਅਤਿ ਪੀੜ ਦਾ ਕਿਨ੍ਹਾਂ ਸੋਹਣਾ ਇਜ਼ਹਾਰ ਹੈ। ਤੁਹਾਡੇ ਨਾ ਸਮਝਣ ਤੇ ਵੀ ਤੁਹਾਡੀ ਆਪਣੀ ਰੂਹੀ, ਇਹ ਅੱਠ ਅੱਖਰਾਂ ਦਾ ਜੋੜ ਮੇਰੇ ਦਿਲ ਦੀਆਂ ਡੂੰਘਾਣਾਂ ਵਿਚ ਵਰ੍ਹਿਆਂ ਤੋਂ ਰਚ ਮਿਚ ਗਿਆ ਹੈ। ਸੱਚ ਪੁੱਛੋ ਤਾਂ ਅੱਠ ਅੱਖਰਾਂ ਵਿਚ ਗੁੰਦਿਆ ਇਹ ਜਜ਼ਬਾ ਤਾਂ ਪਿਆਰ ਦੇ ਬੰਧਨ ਨੂੰ ਜੋੜਨ ਵਾਲਾ ਧਾਗਾ ਹੀ ਹੈ, ਜੋ ਏਨੀਆਂ ਤਕਲੀਫਾਂ, ਭੀੜਾਂ, ਤਲਖੀਆਂ ਨਿੱਕੀਆਂ ਵਡੀਆਂ ਮੁਸ਼ਕਲਾਂ ਵੇਲੇ ਸਾਨੂੰ ਨਿਖੇੜਣ ਦੇ ਰਾਹ ਰੋਕਦਾ ਰਿਹਾ ਹੈ, ਹਨੇਰੀਆਂ ਝੁਲਦੀਆਂ ਹੀ ਰਹਿੰਦੀਆਂ ਹਨ, ਪਰ ਉਹ ਪਿਆਰ ਬੂਟੇ ਜਿਨ੍ਹਾਂ ਦੀਆਂ ਜੜ੍ਹਾਂ ਧਰਤੀ ਵਿਚ ਮਜ਼ਬੂਤ ਥਾਂ ਫੜ ਲੈਣ, ਹਨੇਰੀਆਂ ਦੀ ਪਰਵਾਹ ਨਹੀਂ ਕਰਦੇ ਭਾਵੇਂ ਮੈਂ ਸਭ ਕੁਝ ਜਾਣਦਾ ਹਾਂ, ਫੇਰ ਵੀ ਮੇਰਾ ਦਿਲ ਕਾਹਲਾ ਕਾਹਲਾ ਰਹਿੰਦਾ ਹੈ, ਚੈਨ ਨਹੀਂ ਮਿਲਦਾ। ਮਨ ਕਿਸੇ ਦੀ ਭਾਲ ਵਿਚ ਡੁੱਬਿਆ ਰਹਿੰਦਾ ਹੈ। ਕਹਿ ਕੁਝ ਨਹੀਂ ਸਕਦਾ, ਪਰ ਦਿਲ ਦੀਆਂ ਡੂੰਘਾਵਾਂ ਵਿਚੋਂ ਦਰਦ ਭਰੇ ਹਉਕੇ ਨਿਕਲ ਹੀ ਆਉਂਦੇ ਹਨ। ਸੱਚ ਪੁੱਛੋ ਤਾਂ ਹੁਣ ਦਿਲ ਦੂਰ ਰਹਿਣ ਨੂੰ ਨਹੀਂ ਕਰਦਾ। ਜੇਕਰ ਦਿਨ ਭਰ ਦਾ ਥਕੇਵਾਂ ਨਾ ਹੋਵੇ ਤਾਂ ਸ਼ਾਇਦ ਰਾਤ ਵੀ ਹਉਕਿਆਂ ਵਿਚ ਗੁਜ਼ਰ ਜਾਏ। ਪਤਾ ਨਹੀਂ ਕਿਉਂ ਬਾਹਵਾਂ ਖਾਲੀ ਦੇਖ ਕੇ ਦਿਲ ਗਮਗੀਨ ਹੋ ਜਾਂਦਾ ਹੈ। ਰੁਸੇ ਰੁਸੇ ਮਾਹੌਲ ਵਿਚ ਵੀ ਤੁਹਾਡੇ ਨਾਲ ਪਿਆਰ ਮਾਣਨ ਦਾ ਕੋਈ ਮੁੱਲ ਨਹੀਂ। ਹੁਣ ਤਾਂ ਇੰਝ ਜਾਪਦਾ ਹੈ ਜਿਵੇਂ ਵਰ੍ਹੇ ਬੀਤ ਗਏ ਹੋਣ।

ਸਦਾ ਤੁਹਾਡਾ ਹੀ
ਕਮਰ

ਇਹ ਚਿੱਠੀ ਮੇਰੇ ਸਿਰਹਾਣੇ ਪਈ ਨੂੰ ਜਿਵੇਂ ਕਈ ਯੁਗ ਬੀਤ ਗਏ ਹੋਣ। ਪਤਾ ਨਹੀਂ ਅੱਜ ਤਕ ਮੈਂ ਇਹ ਚਿੱਠੀ ਕਿੰਨੀ ਵਾਰ ਪੜ੍ਹ ਚੁੱਕੀ ਹਾਂ ਕਿ ਆਪਣੇ ਹੀ ਪਿਆਰ ਤੇ ਬੇਇਤਬਾਰੀ ਹੋ ਗਈ ਹੋਵੇ? ਹੋਵੇ ਵੀ ਕਿਉਂ ਨਾ, ਕਿੰਨੇ ਅਰਸੇ ਤੋਂ ਕੋਈ ਪਤਾ ਨਹੀਂ, ਥਾਂ ਟਿਕਾਣੇ ਦਾ ਪਤਾ ਨਹੀਂ, ਉਹ ਬਿਲਕੁਲ ਹੀ ਭੁਲ ਚੁੱਕਾ ਹੈ, ਉਸ ਨੂੰ ਕਿਸੇ ਦੀ ਜ਼ਿੰਦਗੀ ਦਾ ਜ਼ਰਾ ਜਿੰਨਾ ਵੀ ਖ਼ਿਆਲ ਨਹੀਂ ਰਿਹਾ। "ਠੱਕ ਠੱਕ" ਫਿਰ ਪੌੜੀਆਂ ਚੜ੍ਹਨ ਦੀ ਆਵਾਜ਼ ਆਈ, ਸ਼ਾਇਦ ਆ ਗਿਆ ਹੈ, ਪਰ ਇਹ ਤਾਂ ਅੰਮੀ ਹੈ ਜੋ ਲਾਰੀ ਤੋਂ ਪਾਣੀ ਦਾ ਘੜਾ ਲੈ ਕੇ ਆ ਰਹੀ ਸੀ।

ਅੰਮੀ ਨੇ ਮੈਨੂੰ ਐਨੀ ਸਵੇਰੇ ਜਾਗਦਿਆਂ ਦੇਖ ਕੇ ਆਖਿਆ, "ਸੱਦਕੇ ਜਾਵਾਂ, ਅੱਜ ਮੇਰੀ ਬੱਚੜੀ ਕੁਝ ਵਲ ਦਿਖਾਈ ਦੇਂਦੀ ਹੈ। ਰੂਹੀ ਪੁਤਰ ਉਠ ਦਿਨ ਬਹੁਤ ਚੜ੍ਹ ਗਿਆ ਹੈ, ਹੌਲੀ ਹੌਲੀ ਕੱਠੇ ਤੋਂ ਮੂੰਹ-ਹੱਥ ਧੋ ਆ।"

ਮੈਂ ਅੰਮੀ ਨੂੰ ਕੁਝ ਖ਼ੁਸ਼ ਦੇਖ ਕੇ ਆਖਿਆ, "ਅੰਮੀ ਰਾਤੀਂ ਕੋਈ ਆਇਆ ਸੀ?"

"ਕੌਣ ਪੁਤ, ਕਿਉਂ ਆਪਣੇ ਹੱਡ ਖੋਰਣ ਲਗੀ ਏਂ, ਤੂੰ ਇਸੇ ਤਰ੍ਹਾਂ ਮਰ ਜਾਣਾ ਏ, ਛਡ ਇਹਨਾਂ ਝੇੜਿਆਂ ਨੂੰ।"

ਅੰਮੀ ਇਕੋ ਸਾਹ ਸਭ ਕੁਝ ਕਹਿ ਗਈ ।

ਮੈਂ ਉਠ ਕੇ ਮੰਜੇ ਦੀ ਢਉ ਨਾਲ ਢਾਸਣਾ ਲਗਾ ਕੇ ਬੈਠ ਗਈ ਤੇ ਅੰਮੀ ਦੇ ਮੂੰਹ
ਵਲ ਵੇਖਦੀ ਜਾ ਰਹੀ ਸਾਂ । ਵਰਤਮਾਨ ਦੀ ਯਾਦ ਤੇ ਭਵਿਖਤ ਦੀ ਆਸ ਵਿਚ
ਜਿਸ ਦੀ ਜਵਾਨੀ ਤਬਾਹ ਹੋ ਗਈ ਤੇ ਜੀਵਨ ਸੁੰਨਾ ਹੈ, ਹਿਰਦਾ ਸ਼ਾਂਤ ਤੇ ਪ੍ਰੇਮ ਤੋਂ ਸੱਖਣਾ
ਹੋ ਗਿਆ ।

ਅੰਮੀ ਵਿਆਕੁਲ ਹੋ ਕੇ ਕਹਿਣ ਲਗੀ, 'ਧੀਏ ਕੀ ਖਾਵੇਂਗੀ ? ਦਸ ਨਾ ਦਸਦੀ
ਕਿਉਂ ਨਹੀਂ ? ਅਜ ਹਰੇ ਪੁਦੀਨੇ ਦੀ ਚਟਨੀ ਕੁਟੀ ਹੋਈ ਏ ਨਾਲ ਲੱਸੀ ਤੇ ਚਾਵਲ
ਖਾਵੇਂਗੀ ?'

ਅੰਮੀ ਦੀ ਲੱਸੀ ਚਾਵਲ ਚਟਨੀ ਨੇ ਮੇਰੇ ਦਿਲ ਤੇ ਤਿੰਨ ਵਡੇ ਵਡੇ ਮਘੋਰੇ ਕਰ
ਦਿਤੇ । ਹਾਏ ! ਉਹ ਦਿਨ ਕਿਸ ਤਰ੍ਹਾਂ ਦੇ ਸਨ ਜਦੋਂ ਮੈਂ ਤੇ ਕਮਰ ਦੋਵੇਂ ਪਹਿਲਗਾਮ—
ਲਿੱਦਰ ਦੇ ਕਿਨਾਰੇ ਬੈਠ ਕੇ ਲੱਸੀ ਚਾਵਲ ਖਾਂਦੇ ਤੇ ਫੇਰ ਦੂਰ ਘੋੜਿਆਂ ਤੇ, ਕਿਸੇ
ਸਮਸਿਆ ਤੇ ਬੋਲ ਸਾਂਝੇ ਕਰਦੇ, ਦੂਰ ਜੰਗਲ 'ਚ ਨਿਕਲ ਗਏ ਸਾਂ, ਕਦੇ ਮਾਰਕਸ ਬਾਰੇ
ਤੇ ਕਦੇ ਏਂਜਲਸ ਬਾਰੇ ਬਹਿਸ ਚਲਦੀ ਰਹਿੰਦੀ ਸਾਂਝੀਵਾਲਤਾ ਬਾਰੇ ਲੰਬੀ-ਚੌੜੀ
ਸਿਧਾਂਤਿਕ ਚਰਚਾ ਚਲਦੀ ਰਹਿੰਦੀ । ਸਾਡੀਆਂ ਗੱਲਾਂ ਦੇ ਵਿਚੋਂ ਹੀ ਘੋੜੇ ਵਾਲਾ
ਬੋਲਿਆ, 'ਸਾਹਿਬ ਆਪ ਕਹਾਂ ਸੇ ਆਏ ਹੈਂ ।

ਕਮਰ ਨੇ ਮਜ਼ਾਕੀਆ ਲਹਿਜ਼ੇ ਨਾਲ ਘੋੜੇ ਵਾਲੇ ਨੂੰ ਉੱਤਰ ਦਿਤਾ ਸੀ, ''ਯਾਰ ਮੈਂ
ਤੋਂ ਇਧਰ ਕਾ ਹੀ ਹੂੰ, ਪਰ ਮੇਮ ਸਾਹਿਬ ਅੰਮ੍ਰਿਤਸਰ ਸੇ ਲਾਇਆ ਹੂੰ, ਕੈਸੀ ਹੈ ?''

''ਬਹੁਤ ਅੱਛੀ ਹੈ ਸਾਹਿਬ, ਬਹੁਤ ਅੱਛੀ ਹੈ ।''

ਕਮਰ ਦੀ ਇਸ ਗਲ ਨੇ ਮੇਰਾ ਸਿਰ ਮਾਣ ਨਾਲ ਉੱਚਾ ਕਰ ਦਿਤਾ ਸੀ
ਪਰ ਅਜ... ... ... ... ...

ਮੇਰੀ ਨਜ਼ਰ ਸਿਰਹਾਣੇ ਪਈ, ਮੇਜ਼ ਤੇ ਟਿਕੀ ਪਈ ਤਸਵੀਰ ਵਲ ਸੀ, ਅੰਮੀ
ਸਾਹਮਣੇ ਖੜੀ ਮੈਥੋਂ ਖਾਣੇ ਬਾਰੇ ਆਪਣੇ ਸਵਾਲ ਦੇ ਉਤਰ ਦੀ ਉਡੀਕ ਵਿਚ ਸੀ ।
ਅੰਮੀ ਨਿੰਮੋਝੂਣੀ ਜਿਹੀ ਹੋ ਕੇ ਉੱਤਰ ਲਏ ਬਿਨਾਂ ਹੀ ਕਮਰੇ ਤੋਂ ਬਾਹਰ ਚਲੀ ਗਈ ।
ਮੇਰੇ ਸਿਰਹਾਣੇ ਵਾਲੀ ਮੇਜ਼ ਤੇ ਲੈਨਿਨ ਦੀ ਤਸਵੀਰ, ਜਿਹੜੀ ਬੜੇ ਖ਼ੂਬਸੂਰਤ ਰੰਗਾਂ
ਨਾਲ ਬਣੀ ਹੋਈ ਮੁਸਕਰਾ ਰਹੀ ਸੀ । ਇਹ ਤਸਵੀਰ ਕਮਰ ਨੇ ਆਪਣੇ ਹੱਥੀਂ ਇਸ
ਦੀਵਾਰ ਤੇ ਟੰਗੀ ਸੀ ।

ਮੇਜ਼ ਦੀ ਤਸਵੀਰ ਵਲ ਦੇਖ ਕੇ ਮੈਂ ਇਵੇਂ ਬੋਲੀ ਜਿਵੇਂ ਤਸਵੀਰ ਮੇਰੇ
ਨਾਲ ਗਲਾਂ ਕਰ ਰਹੀ ਹੋਵੇ, 'ਕਮਰ ਮੈਂ ਤੇਰੇ ਨਾਲ ਬੜੀ ਮੁਹਬਤ ਕਰਦੀ ਹਾਂ । ਮੈਂ ਇਹ
ਬਰਦਾਸ਼ਤ ਨਹੀਂ ਕਰ ਸਕਦੀ ਕਿ ਤੂੰ ਸਦਾ ਲਈ ਮੈਥੋਂ ਅਲਗ ਹੋ ਜਾਵੇਂ,' ਮੇਰੇ
ਇਹ ਸੁਤੇ ਸਿਧ ਨਿਕਲੇ ਬੋਲ ਅੰਮੀ ਦੇ ਕੰਨੀਂ ਪੈ ਗਏ । ਅੰਮੀ ਮੇਰੀ ਹਮਰਾਜ਼ ਸੀ, ਫੇਰ
ਵੀ ਉਹ ਮੇਰੀ ਇਸ ਤਰ੍ਹਾਂ ਦੀ ਬੀਮਾਰੀ ਸਹਾਰ ਨਹੀਂ ਸੀ ਸਕਦੀ । ਉਹ ਅੰਦਰ ਆਈ
ਤੇ ਮੇਜ਼ ਤੋਂ ਤਸਵੀਰ ਚੁੱਕ ਕੇ ਲੈ ਗਈ ।

"ਅੰਮੀ ! ਨੀ ਮੇਰੀਏ ਅੰਮੀਏ ! ਜਿਸ ਨਾਸੂਰ ਨੂੰ ਆਪ ਸਹੇੜਿਆ ਹੈ, ਤੂੰ ਉਸ ਉਤੇ ਮਰਹਮ ਕਿਉਂ ਲਾ ਰਹੀ ਹੈਂ । ਮੇਰੀਆਂ ਚੀਸਾਂ ਕਿਉਂ ਬੰਦ ਕਰਨੀਆਂ ਚਾਹੁੰਦੀ ਹੈਂ ? ਰੱਬ ਤੇ ਵਾਸਤੇ ਮੇਰੇ ਇਸ ਦਰਦ ਦੀ ਕੋਈ ਦਵਾ ਨਾ ਦੇਵੀਂ । ਮੇਰੀ ਹਰ ਪੀੜ ਮੇਰੇ ਮਨ ਦੀ ਸ਼ਾਂਤੀ ਹੈ । ਉਸ ਦਾ ਗ਼ਮ ਹੀ ਮੇਰੀ ਪ੍ਰੀਤ ਦੀ ਪੂੰਜੀ ਹੈ ।"

ਅੰਮੀ ਨੇ ਦੁਬਾਰਾ ਉਹ ਤਸਵੀਰ ਮੇਜ਼ ਤੇ ਨਹੀਂ ਲਿਆਂਦੀ । ਉਹ ਆਪਣੀ ਬੱਚੀ ਨੂੰ ਖ਼ੁਸ਼ ਦੇਖਣਾ ਚਾਹੁੰਦੀ ਸੀ ਜਿਹੜੀ ਹੁਣ ਕਦੀ ਵੀ ਖ਼ੁਸ਼ ਨਹੀਂ ਸੀ ਰਹਿ ਸਕਦੀ ।

ਫੇਰ ਠੱਕ ! ਠੱਕ !! ਲਕੜੀ ਦੀਆਂ ਪੌੜੀਆਂ ਦੀ ਆਵਾਜ਼ ਤੇ ਝੌਲੇ, ਧੁੰਦਲੇ ਪ੍ਰਛਾਵੇਂ ਬਿਨਾਂ ਆਕਾਰ ਦੇ ਮੈਨੂੰ ਦਿਨੇ ਹੀ ਪਸਰਦੇ ਦਿਸਣ ਲਗੇ ।

ਸਰਘੀ ਵੇਲਾ ਬੀਤ ਚੁੱਕਾ ਸੀ, ਦਿਨ ਵੀ ਆਪਣੇ ਜੋਬਨ ਤੇ ਆ ਰਿਹਾ ਸੀ । ਇਹੋ ਹੀ ਤੇ ਵੇਲਾ ਹੈ ਉਸ ਦੇ ਆਉਣ ਦਾ, ਸ਼ਾਇਦ ਕਮਰ ਅੱਜ ਆ ਜਾਵੇ ਸ਼ਾਇਦ ਉਸ ਨੂੰ ਮੇਰੀ ਬੀਮਾਰੀ ਦਾ ਪਤਾ ਲਗ ਗਿਆ ਹੋਵੇ । ਹਾਏ ! ਮੈਂ ਕੀ ਕੁਝ ਸੋਚ ਰਹੀ ਹਾਂ ! ਕਮਰ ਸ਼ਾਇਦ ਮੇਰੀ ਜ਼ਿੰਦਗੀ ਦੇ ਉਹਲੇ ਹੀ ਰਹੇਗਾ, ਧੁੰਦਲੀਆਂ ਧੁੰਦਲੀਆਂ ਯਾਦਾਂ ਘਸਮੈਲੀਆਂ ਹੋ ਕੇ ਮਿਟਦੀਆਂ ਜਾ ਰਹੀਆਂ ਹਨ, ਕੀ ਇਹ ਸੱਚ ਹੈ ਉਹ ਮੈਨੂੰ ਦੇਖੇ ਬਿਨਾਂ ਇਕ ਦਿਨ ਨਹੀਂ ਸੀ ਕਟ ਸਕਦਾ, ਪਰ ਹੁਣ ਤਾਂ ਇਕ ਯੁਗ ਬੀਤ ਚੁੱਕਾ ਹੈ, ਆਪਣੇ ਚਿੱਤ-ਚੋਰ ਨੂੰ ਵੇਖਿਆ । ਮੇਰੀ ਉਡੀਕ ਦਾ ਇਹ ਚੋਰ ਮੈਨੂੰ ਕਦ ਤਕ ਠੱਗਦਾ ਰਹੇਗਾ, ਕਦ ਤਕ ਅੱਖ-ਭੁਝਕੇ ਦਿੰਦਾ ਰਹੇਗਾ ।

—:-o-:—

# ਬਨ-ਬੁੱਢੀ

ਸਰਨ ਸਿੰਘ

ਬਹੁਤ ਦਿਨਾਂ ਮਗਰੋਂ ਮੌਸਮ ਫਿਰ ਖੁਲ੍ਹਿਆ ਸੀ, ਦਫ਼ਤਰੋਂ ਮੁੜ ਪਹਿਲਾਂ ਮੇਰੀ ਨਜ਼ਰ ਅਖਬਾਰਾਂ ਦੇ ਢੇਰ ਤੇ ਪਈ... ਰਾਤ ਦਾ ਖ਼ਾਣਾ ਖਾਣ ਤਕ ਮੈਂ ਸਾਰੇ ਅਖਬਾਰਾਂ ਨੂੰ ਪੜ੍ਹ ਬੈਠਾ, ਕੇਵਲ ਐਡੀਟੋਰੀਅਲ ਵਾਲਾ ਸਫ਼ਾ ਕਿਸੇ ਕਿਸੇ ਅਖਬਾਰ ਦਾ ਰਹਿਣ ਦਿਤਾ। ਖਾਣਾ ਖਾ, ਬਿਸਤਰ ਵਿਚ ਬਹਿ ਮੁੜ ਪੜ੍ਹਨ ਬਹਿ ਗਿਆ। ਪਾਬਲੋ ਵੀ ਆਪਣੇ ਖਿਡੌਣੇ ਲੈ ਮੁੜ ਜੁਟ ਪਿਆ... ਦੋ ਤਿੰਨ ਵਾਰੀ ਉਹ ਮੈਨੂੰ ਬੁਲਾ ਵੀ ਚੁਕਾ ਸੀ।

"ਡੈਡਾ... ਡੈਡਾ ਜੀ।" ਮੈਂ ਪਲੰਘ ਨਾਲ ਪਏ ਰੈਕ 'ਚੋਂ ਫੋਲਾ ਫਾਲੀ ਮਗਰੋਂ Problems of Modern Easthetics ਵਾਲੀ ਪੁਸਤਕ ਕੱਢ ਲਈ ਤੇ Artistic Image ਵਾਲਾ ਲੇਖ ਪੜ੍ਹਨ ਲਗ ਪਿਆ। ਪਾਬਲੋ ਦੀ ਅੰਮੀ ਰਸੋਈ ਵਿਚ ਅਜੇ ਵੀ ਕੁਝ ਢੱਕਨੂਟ ਰਹੀ ਸੀ। ਮੁੰਡੂ ਪਾਣੀ ਦਾ ਗਲਾਸ ਤਰਪਾਈ ਤੇ ਧਰ ਚਲਾ ਗਿਆ।

"ਡੈਡਾ... ਡੈਡਾ ਜੀ।" ਪਾਬਲੋ ਆਪਣੀ ਖੇਡ ਵਟ ਬਾਂਦਰ ਵਾਂਗ ਕੁਦ, ਪਲੰਘ ਤੇ ਚੜ੍ਹ ਮੈਨੂੰ ਹਿਲੂਣਨ ਲਗ ਪਿਆ।

"ਡੈਡਾ ਆਪ ਮੇਰੀ ਬਾਤ ਕਿਉਂ ਨਾਹੀ ਛੁਨਤੇ।"

"ਡੈਡਾ...ਦਸ ਮੇਰੇ ਬਚੇ ਦਸ", ਮੈਂ ਅਧਪੜ੍ਹੇ ਸਫੇ ਦਾ ਕੋਨਾ ਭੰਨ, ਪੁਸਤਕ ਮੁੜ ਰੈਕ ਵਿਚ ਰੱਖ ਲਈ। ਮੇਰੀਆਂ ਪਲਕਾਂ ਵੀ ਨੀਂਦ ਦੇ ਖੁਮਾਰ ਨਾਲ ਬੋਝਲ ਹੋ ਚੁਕੀਆਂ ਸਨ!

"ਆਪ ਕਿਆ ਪਲਤੇ ਥੇ", ਪਾਬਲੋ ਰਜ਼ਾਈ ਚੁਕ ਮੇਰੇ ਢਿੱਡ ਤੇ ਆ ਬੈਠਾ।

"ਤੂੰ ਹੇਠਾਂ ਨਹੀਂ ਬੈਠੇਗਾ...ਇਥੇ...ਅਜ ਮੈਂ ਖਾਣਾ ਬਹੁਤ ਖਾ ਗਿਆ ਹਾਂ...ਸਾਹ ਨਹੀਂ ।.ਟ ਰਿਹਾ।"

"ਕਿਉਂ ਖਾਇਆ ?" ਉਸ ਨੂੰ ਮੈਂ ਆਪਣੇ ਸਜੇ ਕਰ ਲਿਆ ।

"ਤੇਰੀ ਅੰਮੀ ਨੇ ਅਜ ਬਹੁਤ ਹੀ ਲਜ਼ੀਜ਼......।"

"ਰਹਿਣ ਦੋ...ਮੈਂ ਜਾਣਦੀ ਹਾਂ ਅਜ ਕਿਉਂ ਸਿਫਤ ਮਾਰਨ ਲਗੇ ਹੋ", ਪਾਬਲੋ ਦੀ ਅੰਮੀ ਦੂੱਧ ਲੈ ਅੰਦਰ ਆ ਗਈ । "ਮਜ਼ਾਕ ਥੋੜੇ ਕਰਦਾ ਹਾਂ...ਸਚ ਹੀ ਤਾਂ ਕਿਹਾ", ਉਸ ਨੂੰ ਪਤਾ ਨਹੀਂ ਕੀ ਯਾਦ ਆਇਆ ਉਹ ਮੁੜ ਬਾਹਰ ਨਿਕਲ ਗਈ ।

"ਡੈਡਾ ਅੰਮੀ ਬੋਲਤੀ ਹੈਂ ਆਪ ਕਹਾਣੀ ਪਲਤੇ ਹੈ ਹੋਰ ਲਿਖਤੇ ਹੈਂ...।"

"ਤੇਰੀ ਅੰਮੀ ਤੈਨੂੰ ਠੀਕ ਦਸਿਆ", ਮੈਂ ਜ਼ਰਾ ਲੰਮਾ ਹੋ ਬੋਲਿਆ ।

"ਡੈਡਾ ਆਜ ਏਕ ਕਹਾਨੀ ਛਨਾਓ......।"

"ਸੌਣ ਲਗਿਆਂ ਸਣਾਊਂਗਾ ।"

"ਛੋਨੇ ਤੇ ਲਗਾ ਹੂੰ... ਦੇਖੋ ਨਾ ਕਿਤੀ ਨੀਂਦ ਆਈ ਹੈ ।" ਉਸ ਆਪਣੀਆਂ ਦੋਵੇਂ ਮੋਟੀਆਂ ਮੋਟੀਆਂ ਕਾਲੀਆਂ ਅੱਖਾਂ ਬੰਦ ਕਰਦਿਆਂ ਕਿਹਾ । ਮੈਂ ਉਸ ਦੀ ਗਲ ਸੁਣ ਪਲ ਦੀ ਪਲ ਸੋਚੀਂ ਪੈ ਗਿਆ ਕਿਹੜੀ ਕਹਾਣੀ ਦਸਾਂ ਮੈਂ ਤਾਂ ਸੱਚ-ਮੁੱਚ ਉਸ ਲਈ ਕੁਝ ਵੀ ਨਹੀਂ ਸੀ ਲਿਖਿਆ ।

"ਡੈਡਾ ਦੇਖੋ ਨਾ ਕਿਤੀ ਲਾਤ ਵੀ ਹੋ ਗਈ ਹੈ", ਉਸ ਬਾਰੀ ਵਲ ਸੈਨਤ ਕਰਕੇ ਕਿਹਾ । ਇੰਨੇ ਨੂੰ ਮੇਰੀ ਪਤਨੀ-ਸਨੇਹ ਅੰਦਰ ਆ ਗਈ ।

"ਬੇਟਾ ਉਠੋ ਦੂੱਧ ਲੋ..." ਪਾਬਲੋ ਰਜ਼ਾਈ ਪਰ੍ਹਾਂ ਕਰ ਉਠ ਬੈਠਾ । "ਇਸ ਦੇ ਕਪੜੇ ਤਾਂ ਬਦਲ ਦੇਂਦੇ......ਏਨਾ ਕੰਮ ਕਰਦਿਆਂ ਥੱਕ ਤੇ ਨਹੀਂ ਸੀ ਜਾਣਾ", ਉਸ ਆਪਣਾ ਚੇਹਿਰਾ ਕ੍ਰੋਧ ਨਾਲ ਮਿੰਨ੍ਹਾ ਜਿਹਾ ਵਟ ਲਿਆ ।

"ਹੁਣੇ ਤੇ ਖੇਡ ਕੇ ਹਟਿਆ ਹੈ", ਮੈਂ ਆਪਣੀ ਸਫ਼ਾਈ ਪੇਸ਼ ਕੀਤੀ ।

"ਖੇਡ ਤੇ ਸਾਰੀ ਰਾਤ ਇਹ ਮੁਕਾਣ ਨੂੰ ਨਹੀਂ ਕਰਦਾ", ਉਸ ਪਾਬਲੋ ਨੂੰ ਕਪੜੇ ਬਦਲਣ ਲਈ ਚੁੱਕ ਲਿਆ ।

"ਏਨਾ ਚਿਰ ਤੂੰ ਰਸੋਈ 'ਚ ਕੀ ਕਰਦੀ ਸੈਂ ?"

"ਸਵਾਹ ਕਰਦੀ ਸਾਂ... ਇਹ ਤੁਹਾਡਾ ਨਵਾਂ ਨੌਕਰ ਧੇਲੇ ਮੁੱਲ ਦਾ ਵੀ ਨਹੀਂ... ਗੰਦ ਖਿਲਾਰ ਕੇ ਬਸ ਬਹਿ ਜਾਂਦਾ ਹੈ ।"

"ਤਾਂ ਵੀ ਸ਼ੁਕਰ ਹੈ... ਅਜ ਕਲ ਨੌਕਰ ਮਿਲਦੇ ਵੀ ਕਿਥੇ ਨੇ ?"

"ਮੇਰੇ ਭਾਣੇ ਹੁਣੇ ਛੁਟੀ ਕਰਕੇ ਤੁਰ ਪਵੇ... ਮੈਂ ਸਾਰ ਲਵਾਂਗੀ ਸਭੋ ਕੁਝ ਆਪੇ... ਪਿਛਲੇ ਸਾਲ ਨਹੀਂ ਸੀ ਤਾਂ ਕੰਮ ਨਹੀਂ ਹੋਇਆ ?"

"ਤੂੰ ਹੀ ਤਾਂ ਰੋਜ਼ ਆਖਦੀ ਹੁੰਦੀ ਸੈਂ ਕੰਮ ਨਹੀਂ ਹੁੰਦਾ ਮੁੰਡੂ ਲਿਆ ਦੋ ।"

"ਆਖਦੀ ਸਾਂ... ਪਾਬਲੋ ਨਹੀਂ ਸੀ ਨਿਕਾ... ਕਹਾਂ ਸੋਨਾ ਹੈ... ਮੇਰੇ ਪਾਸ ਜਾਂ ਡੈਡਾ ਪਾਸ... ।"

"ਡੈਡਾ ਪਾਸ... " ਉਹ ਮੇਰੇ ਬਿਸਤਰ ਵਿਚ ਆ ਗਿਆ ।

"ਮੈਂ ਜੁ ਤੈਨੂੰ ਕਈ ਵਾਰ ਕਿਹਾ, ਬੱਚੇ ਸਾਹਮਣੇ ਕਪੜੇ ਨਾ ਬਦਲਿਆ ਕਰ।"

"ਤੇ ਕੀ ਹੋਇਆ... ਅਜੇ ਨਿਕਾ ਜਿਹਾ ਤਾਂ ਹੈ ਵੇ... ਨਾਲੇ ਤੁਸੀਂ ਬੋਲਣ ਬਿਨਾ ਰਹਿ ਨਹੀਂ ਸਕਦੇ ? ਇਹ ਲੋ ਪਲਾਓਸ।" ਉਸ ਕੋਸੇ ਦੁੱਧ ਦਾ ਗਲਾਸ ਮੇਰੇ ਵਲ ਕੀਤਾ... ਮੈਂ ਐਨਕ ਲਾਹ ਤ੍ਰਪਾਈ ਤੇ ਧਰ ਅੱਖਾਂ ਮਲ ਉਸ ਵਲ ਮੁਸਕਾ ਕੇ ਤਕਿਆ।

"ਅਬੀ ਨਹੀਂ ਪੀਨਾ... ਆਪ ਲਖੋ...ਅਬੀ ਲੀਂਦ ਥੋਲੇ ਆਈ।"

"ਨੀਂਦ ਕਿਉਂ ਨਹੀਂ ਆਈ ? ਦੂਧ ਪੀਉ ਔਰ ਸੋ ਜਾਓ।" ਸਨੇਹ ਨੇ ਘੂਰ ਵਟ ਉਸ ਵਲ ਤਕ ਕੇ ਆਖਿਆ। ਮੈਂ ਵੀ ਚਾਹੁੰਦਾ ਸਾਂ ਉਹ ਜਲਦੀ ਸੌਂ ਜਾਵੇ।

"ਲੋ ਦੂਧ... ਕੀ ਕਰਦੇ ਹੋ ? ਮੈਂ ਆਖਦੀ ਹਾਂ ਬਚੇ ਨੂੰ ਦੁਧ ਪਲਾਉ ਤੇ ਲਗ ਪਏ ਆਪੋਂ ਸੋਣ।"

"ਨਹੀਂ ਪਹਿਲਾਂ ਮੈਂ ਕਹਾਣੀ ਛੁਨੂੰਗਾ।" ਉਹ ਕੁਦ ਕੇ ਮੇਰੀ ਛਾਤੀ ਤੇ ਆ ਚੜ੍ਹਿਆ।

"ਚੰਗੇ ਬਚੇ ਜ਼ਿਦ ਨਹੀਂ ਕਰਦੇ... ਉਠ ਦੁੱਧ ਪੀ... ਨਹੀਂ ਤਾਂ ਅੰਮੀ ਗੁਸੇ ਹੋਏਗੀ।"

"ਬੋਤਤਾ ਜੋ ਹੂੰ ਲੀਂਦ ਨਹੀਂ ਆਈ।"

"ਅਜ ਸੋ ਜਾ... ਕਲ ਇਕ ਬਹੁਤ ਚੰਗੀ ਕਹਾਣੀ ਆਪਣੇ ਪੁਤ ਨੂੰ ਸੁਣਾਵਾਂਗਾ।" ਮੈਂ ਉਸ ਦਾ ਮੱਥਾ ਚੁੰਮ ਲਿਆ। ਸਨੇਹ ਦਾ ਵਟਿਆ ਚਿਹਰਾ, ਮੇਰੀ ਗਲ ਸੁਣ ਇੰਝ ਖੁਲ੍ਹ ਗਿਆ ਜਿਵੇਂ ਰੇਸ਼ਮੀ ਕਪੜਾ ਪ੍ਰੈਸ ਦੇ ਸੇਕ ਨਾਲ ਖੁਲਦਾ ਹੈ। ਉਸ ਦੀ ਅੱਖਾਂ ਦੀ ਚਮਕ ਤੇ ਬੁਲ੍ਹਾਂ ਦੀ ਦਬੀ ਦਬੀ ਮੁਸਕਾਣ ਮੇਰੇ ਕੰਨਾਂ ਵਿਚ ਕਈ ਗੋਸ਼ੇ ਕਰ ਗਈ।

"ਅਛਾ... ਅਜ ਬੱਚਾ ਕਹਾਣੀ ਸੁਣਸੀ... ਮੈਂ ਵੀ ਆਖਾਂ ਡੈਡਾ ਨਾਲ ਕੀ ਦੋਸਤੀ ਪਾਈ ਸੂ।" ਉਹ ਆਪਣੇ ਪਲੰਘ ਤੇ ਆ ਬੈਠੀ।

"ਸਚ ਬੱਚੇ... ਅਜ ਮੈਂ ਬਿਲਕੁਲ ਆਫ਼ ਹਾਂ... ਕਲ ਜ਼ਰੂਰ ਆਪਣੇ ਪੁੱਤ ਨੂੰ ਬੜੀ ਸੁਆਦਲੀ ਕਹਾਣੀ ਸੁਣਾਵਾਂਗਾ।"

"ਅੰਮੀ ਨੇ ਬਤਾਇਆ... ਆਪ ਨੇ ਬਹੁਤ ਕਹਾਨੀਆਂ ਲਿਖੀ ਹੈਂ... ਵੋਹੀ ਏਕ ਛਨਾਉ।"

"ਸੁਣਾਓਸ ਨਾ ਹੁਣ... ਕਿਉਂ ਤੜਫਾਂਦੇ ਹੋ ?" ਸਨੇਹ ਮੇਰੀ ਬੇ-ਬਸੀ ਦਾ ਸਵਾਦ ਲੈਣ ਲਗ ਪਈ। ਉਸ ਪਾਬਲੋ ਵਲ ਇੰਝ ਤਕਿਆ ਜਿਵੇਂ ਆਖਿਆ ਹੋਵੇ ਸੁਣਨ ਬਗੈਰ ਨਾ ਸੋਵੀਂ...ਉਸ ਨੇ ਅਖਬਾਰ ਹੇਠਾਂ ਸੁਟ ਫ਼ਿਲਮ ਫੇਅਰ ਚੁੱਕ ਲਿਆ।

"ਡੈਡਾ ਆਪ ਨੇ ਬਚੂੰ ਕੀ ਕਿਤੀ ਕਹਾਨੀ ਲਿਖੀ ?" ਇਸ ਗਲ ਦਾ ਮੈਂ ਉਤਰ ਕੀ ਦਿਆਂ ? ਮੈਂ ਮਨ ਹੀ ਮਨ ਵਿਚ ਸੋਚਿਆ... ਮੈਂ ਤਾਂ ਬਚਿਆਂ ਲਈ ਕੁਝ ਵੀ ਨਹੀਂ ਸੀ ਲਿਖਿਆ।

"ਡੈਡਾ... ਬਡੀ ਮਾਂ ਹੈ ਨਾ... ਬਹੁਤ ਕਹਾਨੀ ਆਤੀ ਹੈਂ ਅਛੀ ਅਛੀ...।"

ਇਹ ਸੁਣ ਮੇਰੀ ਪਤਨੀ ਦਾ ਚਿਹਰਾ ਇੰਝ ਤਣਿਆ ਗਿਆ ਜਿਵੇਂ ਉਸ ਦੇ ਪੇਟ ਸੂਲ ਪਈ ਹੋਵੇ ।

"ਹੈਂ ਜੀ... ਕਾਂਗਰਸ ਦਾ ਕੀ ਬਣੇਗਾ ?" ਕੁਝ ਚਿਰ ਮਗਰੋਂ ਉਹ ਬੋਲੀ । ਮੈਂ ਉਸ ਦੀ ਗਲ ਅਣਸੁਣੀ ਕਰ ਦਿਤੀ । ਮੈਂ ਤਾਂ ਆਪਣੇ ਬਚੇ ਬਾਰੇ ਸੋਚ ਰਿਹਾ ਸਾਂ ।

"ਬਡੀ ਮਾਂ ਤੈਨੂੰ ਕਿੰਨੀ ਕਹਾਣੀ ਸੁਣਾਈਆਂ ਹਨ ?"

"ਬਹੁਤ, ਚਿੜੀ—ਗਿਦੜ—ਠੱਗ—ਖ਼ੁਦਾ— ਬੁਢੇ—ਬੁਢੀ—ਅਧਾ ਭਈਆ ।"

"ਇਹ ਤਾਂ ਬਹੁਤ ਹਨ... ਮੈਨੂੰ ਬਸ ਏਨੀਆਂ ਹੀ ਆਉਂਦੀਆਂ ਹਨ... ।"

"ਵੋ ਤੋ ਪਲਾਨੀ ਹੈਂ... ਆਪ ਤੋ ਨਈ ਨਈ ਲਿਖਡੇ ਹੋ... ਕੋਈ ਨਈ ਛੀ ਛਨਾਓ ।"

"ਪਾਬਲੋ, ਆਪ ਨੇ ਮੇਰੇ ਪਾਸ ਸੋਨਾ ਹੈ ਯਾ ਡੈਡਾ ਪਾਸ ?"

"ਮੈਂ ਤੋ ਅਬੀ ਜਾਗ ਲਾ ਹੂੰ ।"

"ਸੋ ਜਾਓ... ਡੈਡਾ ਕਲ ਛਨਾਏਗਾ, ਦੇਖੋ ਡੈਡਾ ਕੋ ਬੀ ਨੀਂਦ ਆ ਗਈ ਹੈ।" ਉਸ ਨੇ ਪਾਬਲੋ ਨੂੰ ਆਪਣੇ ਵਲ ਖਿਚਿਆ, ਪਰ ਉਸ ਨੇ ਮੇਰੀ ਸੱਜੀ ਬਾਂਹ ਘੁਟ ਕੇ ਫੜ ਲਈ ।

"ਸੁਣਾਓਸ ਨਾ ਹੁਣ ਕੁਝ... ਇਹ ਵੀ ਸੋਵੇ ਵਿਚਾਰਾ... ਦਿਨ ਭਰ ਤੋਂ ਅਜ ਮੈਨੂੰ ਪੁਛਦਾ ਰਿਹਾ ਹੈ... ਡੈਡਾ ਨੇ ਕਿੰਨੀਆਂ ਕਹਾਣੀਆਂ ਲਿਖੀਆਂ ਹਨ ?"

"ਠੀਕ... ਮੈਂ ਵੀ ਆਖਾਂ ਇਹ ਕਿਉਂ ਮਗਰ ਪਿਆ ਹੈ !"

"ਨਹੀਂ ਮੈਂ ਥੋੜੇ ਆਖਿਆ ਸੂ ਕੁਛ... ਪੁੱਛ ਲੋ ਭਾਵੇਂ ।"

"ਕੀ ਪੁੱਛਾਂ ?"

"ਹੈਂ ਜੀ... ਇਹ ਖ਼ਬਰ ਤੁਸਾਂ ਪੜ੍ਹੀ ਹੈ ?"

"ਕਿਹੜੀ ?" ਮੈਂ ਉਸ ਵਲ ਤਕ ਪੁਛਿਆ ।

"ਇਹੀ ਕਿ ਸਾਡੇ ਦੇਸ਼ ਵਿਚ ਹਜ਼ਾਰਾਂ ਲੋਕਾਂ ਨੂੰ ਹਰ ਸਾਲ ਸੱਪ ਡੰਗ ਜਾਂਦੇ ਹਨ ।" ਮੈਂ ਉਸ ਦੀ ਗਲ ਦਾ ਕੀ ਉਤਰ ਦੇਂਦਾ ? ਉਹ ਤਾਂ ਸਚ ਹੀ ਕਹਿ ਰਹੀ ਸੀ ।

"ਅਮਰੀਕਾ ਵਾਲੇ ਤਾਂ ਕਮਾਲ ਕਰ ਗਏ... ਰੂਸੀਆਂ ਨੂੰ ਚੀਨੀ ਦੌੜ ਵਿਚ ਪਿਛਾਂਹ ਸੁਟ ਗਏ ।"

"ਹੈਂ ਜੀ ਇਹ ਸਚ ਹੋਸੀ ਅਮਰੀਕੀ ਫੌਜੀਆਂ ਵੈਟਨਾਮ ਵਿਚ ਕਤਲਿਆਮ ਕੀਤਾ ਹੈ ?"

"ਅਖਬਾਰਾਂ ਵਿਚ ਸਭ ਸਚ ਥੋੜੇ ਲਿਖਿਆ ਹੁੰਦਾ ਹੈ ? ਮੈਂ ਤੇ ਇਹ ਵੀ ਪੜ੍ਹਿਆ ਹੈ ਕਿ ਅਮਰੀਕੀ ਫੌਜੀਆਂ ਵੈਟਨਾਮ ਦੀ ਮਾਸੂਮ ਬਚੀਆਂ ਦੀ ਪੱਤ ਵੀ ਲੁਟੀ ਹੈ ।" ਮੈਂ ਚੁੱਪ ਹੋ ਗਿਆ ।"

"ਐਸੇ ਉਨਤ ਦੇਸ਼ ਦੇ ਫੌਜ਼ੀ ਏਨੇ ਵਹਿਸ਼ੀ ? ਚੰਨ ਤੇ ਪੁਜਣ ਵਾਲੇ... ਪੁਲਾੜ ਵਿਚ ਤੁਰਨ ਵਾਲੇ ਐਸੇ ਜ਼ਾਲਮ... ਅਕਲ ਨਹੀਂ ਮੰਨਦੀ... ਮੇਰਾ ਖ਼ਿਆਲ ਇਹ ਸਭ ਕਮਿਊਂ-ਨਿਸਟਾਂ ਦਾ ਪ੍ਰਾਪੇਗੰਡਾ ਹੈ... ਸੱਚ ਨਹੀਂ ਹੋਣਾ ।"

"ਡੈਡਾ ਮੁਜੇ ਨੀਂਦ ਆ ਰਹੀ ਹੈ।" ਪਾਬਲੋ ਮੇਰੀਆ ਬੰਦ ਅੱਖਾਂ ਤਕ ਪੁਛ ਬੈਠਾ।

"ਸੋ ਜਾ ਪੁਤਰ ਮੈਂ ਤੈਨੂੰ ਕਲ ਜ਼ਰੂਰ ਕਹਾਣੀ ਸੁਣਾਵਾਂਗਾ... ਅਜ ਸੋ ਜਾ।"

"ਸੱਚੀਂ ਮੈਂ ਦਸਣਾ ਹੀ ਭੁਲ ਗਈ, ਮੈਂ ਡਾਕਟਰੈਨੀ ਵਲ ਗਈ ਸਾਂ... ਕਹਿੰਦੀ ਸੀ ਅਗਲੇ ਮਹੀਨੇ ਹੀ ਪੂਰਾ ਪਤਾ ਲਗੇਗਾ।"

"ਡੈਡਾ ਆਪ ਜੰਗਲ ਗਏ ਹੋ ?"

"ਹਾਂ ਪੁਤਰ, ਬਹੁਤ ਵਾਰੀ, ਕਿਓਂ ?"

"ਜੰਗਲ ਮੇਂ ਡਰ ਲਗਾ ਥਾ ?"

"ਨਹੀਂ, ਕਿਓਂ ?"

"ਬੱਡੀ ਮਾਂ ਬੋਲਤੀ ਥੀ ਜਗਲ ਮੇਂ ਬਨ-ਬੁੱਢੀ ਰਹਿਤੀ ਹੈ।"

"ਬਨ-ਬੁੱਢੀ !"

"ਹਾਂ ਡੈਡਾ ਬਨ-ਬੁੱਢੀ, ਵੋ ਬਚੇ ਖਾ ਜਾਤੀ ਹੈ, ਆਪ ਕੋ ਅੰਧੇ ਭਈਏ ਕੀ ਕਹਾਣੀ ਪਤਾ ਨਹੀਂ। ਮੁਜੇ ਆਤੀ ਹੈ। ਬਹੁਤ ਅਛੀ ਹੈ, ਬੜਾ ਮਜਾ ਆਇਆ, ਡਰ ਬੀ ਲਗਾ ਥਾ, ਅਧਾ ਭਈਆ ਬੜਾ ਬਹਾਦਰ ਹੈ, ਛਨਾਊਂ ਆਪ ਕੋ।"

"ਕਲ ਸੁਣਾਂਗਾ, ਅਜ ਤੂੰ ਸੋ ਜਾ, ਤੇਰੀਆਂ ਅੱਖਾਂ ਨੀਂਦ ਨਾਲ ਭਰੀਆਂ ਪਈਆਂ ਨੇ।"

"ਨਹੀਂ ਆਈ ਨੀਂਦ, ਛਨਾਊਂ, ਚੰਬਾਬੀ ਮੈਂ ਜੈਛੇ ਬਡੀ ਮਾਂ ਨੇ ਬਤਾਈ।"

"ਸੁਣਾ।"

"ਡੈਡਾ ਅੰਮੀ ਬੋਲਤੀ ਹੈ ਚੰਬਾਬੀ ਨਾ ਬੋਲੋ।"

"ਤੇਰੀ ਅੰਮੀ ਕਰੇਜ਼ੀ ਹੈ, ਤੂੰ ਬੋਲ।" ਉਸ ਮਾਂ ਵਲ ਝਾਤ ਮਾਰੀ ਪਰ ਬਿਨਾਂ ਨਜ਼ਰ ਮਿਲਾਇਆਂ ਬੋਲਣ ਲਗ ਪਿਆ।

"ਡੈਡਾ ਅਧਾ ਭਈਆ ਟੂਲਦਾ ਟੂਲਦਾ ਜੰਗਲ ਪੁਜ ਗਿਆ, ਉਸੇ ਲਾਹ ਭੁਲ ਗਿਆ, ਲਾਤ ਪੈ ਗਈ, ਉਸੇ ਸਖਤ ਡਰ ਲਈ. ਉਸ ਦੀ ਮਾਂ ਉਸੇ ਆਖਿਆ ਸੀ ਜੋ ਡਰਦਾ ਹੈ ਮਰ ਜਾਂਦਾ ਹੈ, ਉਸ ਡਰ ਨਸਾ ਦਿਤੀ, ਉਹ ਟੂਲਦਾ ਟੂਲਦਾ ਬਨ-ਬੁੱਢੀ ਦੇ ਘਰ ਪੁਜ ਗਿਆ।"

"ਡੈਡਾ ਛੁਣਦੇ ਹੋ ਨਾ, ਅੱਖਾਂ ਖੋਲੇ ਉਸੇ ਪਹਿਲਾਂ ਪਤਾ ਨਾ ਸੀ ਕਿ ਉਹ ਬਨ-ਬੁੱਢੀ ਦੇ ਘਰ ਫਛ ਗਿਆ ਹੈ, ਉਸੇ ਤਦ ਪਤਾ ਲਗਾ ਜਦ ਉਹ ਉਸੇ ਖਾਣ ਲਈ ਆਪਣੇ ਦੰਦ ਤੇਜ਼ ਕਰਨ ਲਗ ਪਈ— ਡੈਡਾ ਬਨ-ਬੁੱਢੀ ਛਚ ਮੁਚ ਬਚੇ ਖਾ ਜਾਂਦੀ ਹੈ ?"

"ਹਾਂ ਬਚੇ... ਹਜ਼ਾਰਾਂ ਬਚੇ ਅਜ ਵੀ ਬਨ-ਬੁੱਢੀਆਂ ਖਾ ਰਹੀਆਂ ਹਨ।"

"ਡੈਡਾ ਇਹ ਬਨ-ਬੁੱਢੀਆਂ ਕਿਥੇ ਰਹਿੰਦੀਆਂ ਹਨ ? ਕਿੰਨਾਂ ਜੰਗਲਾਂ ਵਿਚ ? ਤੁਛਾਂ ਵੀ ਦੇਖੀ ਹੈ ? ਬੜੇ ਬੜੇ ਦੰਦ ਹੁੰਦੇ ਹਨ ਉਛ ਦੇ।"

"ਹੁਣ ਇੰਨਾ ਜੰਗਲ ਛਡ ਸ਼ਹਿਰ ਵਡੇ ਵਡੇ ਮਹਿਲ ਮਲ ਲਏ ਹਨ।"

"ਡੈਡਾ ਇਨਾਂ ਨੂੰ ਕੋਈ ਨੀ ਮਾਲ ਸਕਦਾ ? ਇਨਾਂ ਨੂੰ ਮਾਲ ਦੇਣਾ ਚਾਹੀਦਾ, ਮੈਂ ਨਹੀਂ ਡਲਦਾ, ਡਲਨ ਵਾਲਾ ਮਲ ਜਾਂਦਾ ਹੈ, ਮੈਂ ਆਪਣੀ ਲਾਲ ਬੰਦੂਕ ਨਾਲ ਇਸੇ ਮਾਲ ਦੇਸਾਂ ।"

"ਪਾਬਲੋ ਤੂੰ ਨੇ ਸੋਨਾ ਨਹੀਂ, ਕਿਹੜੇ ਪਾਸੇ ਲਗਾ ਦਿਤਾ ਜੇ ਬਚੇ ਨੂੰ ? ਰਾਤ ਸਾਰੀ ਡਰਦਾ ਰਹਿਸੀ, ਐਸੀ ਗੰਦੀ ਕਹਾਣੀ ਕੋਈ ਬਚੇ ਨੂੰ ਦਸਣ ਵਾਲੀ ਹੈ ? ਵੇਖਿਆ ਨਹੀਂ ਕਲ ਰਾਤੀਂ ਕਿੰਝ ਸੁਤੇ ਸੁਤੇ ਬੁੜ-ਬੁੜਾ ਰਿਹਾ ਸੀ ? ਜਦ ਤੋਂ ਕਾਲੇ ਪੀਰ ਦੀ ਤਵੀਤ ਇਸ ਦੇ ਗਲੋਂ ਗੁੰਮੀ ਹੈ ਵਿਚਾਰਾ ਡਰਦਾ ਹੀ ਰਹਿੰਦਾ ਹੈ ।"

"ਡੈਡਾ ਮੈਂ ਨਹੀਂ ਡਲਦਾ, ਅੰਮੀ ਝੂਠ ਬੋਲਦੀ ਹੈ, ਤਵੀਤ ਮੈਂ ਆਪੋਂ ਗੁੰਮਾ ਦਿਤੀ ਹੈ ।"

"ਪਾਬਲੋ ਪੁੱਤ ਹੁਣ ਸੋ ਜਾ, ਤੇਰੀ ਅੰਮੀ ਨਰਾਜ਼ ਹੋ ਰਹੀ ਹੈ ।"

"ਡੈਡਾ ਬਨ-ਬੁੱਢੀਆਂ ਬਚੇ ਖਾਣ ਵਾਲੀਆਂ ਕਲ ਮਾਲ ਦੋ, ਕਹਾਣੀ ਕਲ ਛਨਾਓਗੇ ਨਾ ।"

"ਹਾਂ ਬਚੇ ਕਲ ਜ਼ਰੂਰ, ਆ ਪੱਪੀ ਕਰਾਂ ਤੇ ਸੋ ਜਾ ।"

"ਬੈਠੇ ਰਹੋ ਦੋਵੇਂ ਪਿਓ ਪੁਤਰ, ਮੈਂ ਲਗੀ ਆਂ ਸੋਣ, ਬਿਜਲੀ ਵੀ ਬੰਦ ਕਰ ਦੇਣੀ ਤੇ ਕੁੰਡਾ ਵੀ... ।"

---

# ਗੀਤ ਸੂਰਜ ਦਾ

ਖ਼ਾਲਿਦ ਹੁਸੈਨ

ਅਜ ਕਲ ਮਰਨਾ ਵੀ ਓਨਾਂ ਈ ਔਖਾ ਏ ਜਿੰਨਾ ਜੀਊਣਾ। ਖਫਨ ਲਈ ਅਠਾਰਾਂ ਗਜ਼ ਲੱਠਾ ਕੋਈ ਸਸਤਾ ਤਾਂ ਮਿਲਦਾ ਨਹੀਂ, ਗੁਸਲ ਦੇਣਾ ਕਬਰ ਬਨਾਣੀ, ਕੁਲ ਕਰਨੇ, ਦਸਵਾਂ ਤੇ ਚਾਲੀਆ ਕਰਨਾ, ਲੋਕਾਂ ਦੀ ਆਵਾ-ਜਾਈ, ਸਾਕ ਸੰਬੰਧੀਆਂ ਦਾ ਇਕੱਠ, ਖ਼ਰਚ ਹੀ ਖ਼ਰਚ। ਸਾਡਾ ਸਮਾਜ ਸਾਡੀਆਂ ਰਸਮਾਂ... ...ਦਿਮਾਗ ਦੇ ਜਿੰਦਰੇ, ਦਿਲਾਂ ਦੀਆਂ ਬੇੜੀਆਂ... ...ਤੋੜਿਆਂ ਵੀ ਨਹੀਂ ਟੁਟਦੀਆਂ। ਗੱਲਾਂ ਨਾਲ ਤਾਂ ਅਸੀਂ ਸਮਾਜ-ਸੁਧਾਰੂ ਅਤੇ ਬੜੇ ਤਰੱਕੀ ਪਸੰਦ ਬਨਣੇ ਆਂ, ਪਰ ਅਮਲਾਂ ਦੀ ਕੁਠਾਲੀ ਵਿਚ ਹਮੇਸ਼ਾਂ ਹੀ ਖੋਟੇ ਸਿਕੇ ਸਾਬਤ ਹੋਏ ਆਂ। ਇਹ ਮੈਂ ਉਸ ਬੀਮਾਰ ਦੇ ਸਿਰਹਾਣੇ ਬਹਿਕੇ ਸੋਚ ਰਿਹਾਂ ਜਿਸ ਦੇ ਦਵਾ ਦਾਰੂ ਨੇ ਮੇਰਾ ਲੱਕ ਭੰਨ ਕੇ ਰਖ ਛਡਿਆ ਏ। ਕਮਜ਼ੋਰ ਸਰੀਰ... ... ਜਿਹੜਾ ਗਲ ਵਿਚ ਅਲਫੀ ਪਾਉਣ ਦੀ ਤਿਆਰੀ ਪਿਛਲੇ ਸਾਲ ਤੋਂ ਕਰ ਰਿਹਾ ਏ, ਤਾਂ ਜੇ ਕਬਰ ਕੰਨ ਗੈਂਤੀ, ਕੜਾਹੀ, ਬੇਲਚਾ ਲੇ ਕੇ ਸ਼ਹਿਰ ਖਮੋਸ਼ਾਂ ਨੂੰ ਜਗਾਉਣ ਜਾਏ। ਅਖ਼ਬਾਰਾਂ ਸੁਰਖੀਆਂ ਵਿਚ ਛਾਪਣ ਤੇ ਰੇਡੀਓ ਵਿਚ ਇਹ ਖ਼ਬਰ ਆ.ਏ—

'ਜੰਗੇ ਆਜ਼ਾਦੀ ਦਾ ਮੁਜਾਹਦ ਤੇ ਮਸ਼ਹੂਰ ਲੇਖਕ ਪਰਵੇਜ਼ ਹਾਸ਼ਮੀ ਮੌਤ ਦੀ ਡੂੰਘੀ ਨੀਂਦਰੇ ਸੌਂ ਗਿਆ। ਕੌਮ ਦਾ ਅਜ਼ੀਮ ਨੁਕਸਾਨ, ਲੀਡਰਾਂ ਦੇ ਬਿਆਨ, ਅਦੀਬਾਂ ਵਲੋਂ ਸ਼ਰਧਾਂਜਲੀ'... ...ਤੇ ਇੰਜ ਇਕ ਮਹਾਨ ਅਦੀਬ ਤੇ ਜੰਗੇ ਆਜ਼ਾਦੀ ਦੇ ਇਕ ਸਿਪਾਹੀ ਨੂੰ ਅਮਰ ਜੀਵਨੀ ਪ੍ਰਾਪਤ ਹੋ ਜਾਵੇ।

...ਪਰਵੇਜ਼ ਹਾਸ਼ਮੀ... ...ਮੇਰਾ ਪਿਉ, ਮੇਰੀ ਮਾਂ ਦਾ ਕਾਤਲ... ... ਮੇਰੀ ਜ਼ਿੰਦਗੀ ਦੇ ਉਜੜੇ ਬਾਗ਼ ਦਾ ਮਾਲੀ—ਜਿਹੜਾ ਆਪਣੇ ਅਸੂਲਾਂ, ਆਦਰਸ਼ਾਂ ਦੇ ਫੁਲਾਂ ਨੂੰ

ਚੁੰਮਦਾ ਰਿਹਾ ਤੇ ਕੰਡੇ ਸਾਡੀ ਝੋਲੀ ਵਿਚ ਸੁਟਦਾ ਰਿਹਾ। ਉਸ ਨੇ ਤਾਂ ਆਪਣੀ ਸਾਰੀ ਉਮਰ ਇਹਨਾਂ ਕਾਗਜ਼ੀ ਫੁਲਾਂ ਦੀ ਬਨਾਵਟੀ ਖ਼ੂਬਸੂਰਤੀ ਵਿਚ ਗੁਜ਼ਾਰ ਦਿਤੀ, ਪਰ ਸਾਡੇ ਲਈ ਬਦਸੂਰਤੀ ਦਾ ਇਕ ਭਿਆਨਕ ਸਾਗਰ ਛਡ ਗਿਆ। ਜਿਸ ਵਿਚ ਮੇਰੀ ਹਯਾਤੀ ਦੀ ਬੇੜੀ ਰੁੜ੍ਹਦੀ ਜਾ ਰਹੀ ਏ—ਡੁਬਦੀ ਜਾ ਰਹੀ ਏ—ਮੇਰੀ ਅੰਮੀ! ਜੰਗੇ ਆਜ਼ਾਦੀ ਦੇ ਇਸ ਸਿਪਾਹੀ ਦੀ ਮਸ਼ੂਕ... ...ਉਸ ਦੀਆਂ ਨਜ਼ਮਾਂ ਦੀ ਦੀਵਾਨੀ... ...ਚੰਬੇਲੀ ਦੀ ਕਿਸੇ ਉਚੀ ਵੇਲ ਤੋਂ ਫਿਸਲੀ ਤੇ ਮੇਰੇ ਅੱਬੇ ਦੀ ਹਯਾਤੀ ਦੀ ਨਜ਼ਮ ਵਿਚ ਢਲ ਗਈ। ਨਜ਼ਮ ਫੈਲਦੀ ਗਈ...ਲੜੀ ਟੁਟਦੀ ਗਈ...ਨਜ਼ਮ ਬਿਖਰਦੀ ਗਈ, ਕਵਿਤਾ ਵਿਚ ਵਜ਼ਨ ਰਿਹਾ, ਤਵਾਜ਼ਨ ਨਹੀਂ ਰਿਹਾ ਇਸ ਵਿਚ ਜ਼ਹਿਰ ਭਰਦਾ ਰਿਹਾ—ਜ਼ਹਿਰ... ... ਅਸੂਲਾਂ ਦਾ, ਆਦਰਸ਼ਾਂ ਦਾ ਜ਼ਹਿਰ...ਹਕੀਕਤਾਂ ਦਾ...ਸੱਚਾਈਆਂ ਦਾ। ਨਜ਼ਮ ਇਕ ਰਾਤ ਬਣ ਗਈ, ਸਰਦੀਆਂ ਦੀ ਸਿਆਹ ਕਾਲੀ ਰਾਤ। ਰਾਤ ਲੰਬੀ ਹੁੰਦੀ ਰਹੀ। ਨਾਇਕਾ ਸੁੰਗੜਦੀ ਰਹੀ, ਨਾਇਕਾ ਬਿੰਦੂ ਬਣ ਗਈ...ਤੇ ਬਿੰਦੂ...ਮੇਰੇ ਅੱਬੇ ਦੇ ਅਸੂਲਾਂ ਦੀ ਚੱਕੀ ਵਿਚ ਪਿਸਕੇ ਆਪਣਾ ਵਜੂਦ ਖੋ ਬੈਠਿਆ—ਪਰ ਮੇਰੇ ਅੱਬੇ ਨੇ ਆਪਣੇ ਵਜੂਦ ਦੇ ਆਸੇ ਪਾਸੇ ਇਕ ਅਜਿਹੀ ਚਾਦਰ ਲਪੇਟੀ ਰਖੀ ਜੋ ਅਜੇ ਤੀਕਰ ਕੋਈ ਉਸ ਨੂੰ ਪਾੜ ਨਹੀਂ ਸਕਿਆ ਤੇ ਕੋਈ ਉਸ ਚਾਦਰ ਨੂੰ ਪਾੜਦਾ ਵੀ ਕਿਉਂ, ਭਲਾ ਉਹਨੂੰ ਅੰਦਰੋਂ ਮਿਲਨਾ ਵੀ ਕੀ ਸੀ—ਅਸੂਲਾਂ ਦੀ ਥੋਰ ਤੇ ਆਦਰਸ਼ਾਂ ਦੇ ਕੰਡੇ—ਅਜ...ਸਾਰੇ ਅਸੂਲ ਆਦਰਸ਼...ਬੜੇ ਸਾਇੰਟੀਫਿਕ ਢੰਗ ਨਾਲ ਵਰਤੇ ਜਾਂਦੇ ਨੇ। ਸ਼ਰਾਫ਼ਤ ਦੀ ਚਾਦਰ ਹੇਠ ਬੜੀ ਬਰਕਤ ਤੇ ਇਜ਼ਤ ਨਾਲ ਸਾਰੀ ਗਲਬਾਤ ਹੋ ਜਾਂਦੀ ਏ ਫਿਰ ਭਲਾ ਕੋਈ ਅਸੂਲਾਂ ਦਾ ਪੁਰਾਣਾ ਨੁਸਖ਼ਾ ਕਿਉਂ ਵਰਤੇ।

—ਮੇਰੇ ਅੱਬਾ... ...ਪਰਵੇਜ਼ ਹਾਸ਼ਮੀ ਤਰੱਕੀ ਪਸੰਦ ਲਹਿਰ ਦੇ ਜਨਮ ਦਾਤਿਆਂ ਵਿਚੋਂ ਸਨ। ਇਹ ਲਹਿਰ ਕਿਸੇ ਜ਼ਮਾਨੇ ਤੂਫ਼ਾਨ ਬਣੀ ਹੋਈ ਸੀ। ਸਾਡਾ ਘਰ ਉਹਨਾਂ ਦਿਨਾਂ 'ਚ ਅਕਸਰ ਉਸ ਤੂਫ਼ਾਨ ਦੀ ਘੁੰਮਣ ਘੇਰੀ ਵਿਚ ਹੀ ਫਸਿਆ ਰਹਿੰਦਾ। ਕਲਮ ਦੇ ਨਵੇਂ ਨਵੇਂ ਗ਼ਾਜ਼ੀ, ਆਪਣੇ ਆਪਣੇ ਜੋਹਰ ਦਸਦੇ, ਸਾਮਰਾਜ, ਜਗੀਰਦਾਰੀ ਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਜਾਂ ਦੇਸ਼ ਦੀ ਆਜ਼ਾਦੀ ਲਈ ਭੁਖ ਨੰਗ ਮਿਟਾਉਣ ਤੇ ਸੋਸ਼ਲਿਜ਼ਮ ਲਿਆਉਣ ਲਈ ਕਿੰਨੇ ਹੀ ਕਾਗ਼ਜ਼ ਕਾਲੇ ਕਰਦੇ।

ਅਦਬ ਹਕੀਕੀ ਜੀਵਨ ਦਾ ਤਰਜਮਾਨ ਬਣਨ ਲਗਾ। 'ਤਾਜ ਮਹਲ' ਵਿਚ ਗ਼ਰੀਬਾਂ ਦਾ ਲਹੂ ਬਹਿਣ ਲਗਾ—ਅਖ਼ਬਾਰਾਂ, ਰਸਾਲਿਆਂ ਵਿਚ ਹਰ ਲਫ਼ਜ ਸ਼ੋਅਲਾ ਬਣਿਆ ਹੋਇਆ ਸੀ—ਇਹ ਸ਼ਬਦ ਦਿਮਾਗ਼ਾਂ ਦੇ ਦਰਵਾਜ਼ੇ ਖੋਲ ਰਹੇ ਸਨ। ਚੰਗਿਆੜੀਆਂ ਅੰਦਰ ਜਾ ਰਹੀਆਂ ਸਨ ਚਿਟੇ ਹਾਕਮ ਭਾਂਬੜ ਨਾਲ ਸੜ ਰਹੇ ਸਨ। ਜ਼ੁਲਮ ਦਾ ਕਾਰੋਬਾਰ ਆਮ ਸੀ।

ਇਹ ਓਹਨਾਂ ਦਿਨਾਂ ਦੀ ਗੱਲ ਏ ਜਦੋਂ ਮੈਂ ਇਹਨਾਂ ਸਾਰਿਆਂ ਹੰਗਾਮਿਆਂ ਤੋਂ

ਦੂਰ ਇਕ ਅਫ਼ਸਾਨਾ—ਅਤਰ-ਪਤਰ ਤੇ ਝੱਜਰ ਜਿਸੀ ਖੇਡਦਾ ਹੁੰਦਾ ਸਾਂ—ਪਰ ਅੱਬਾ ਕਦੇ ਕਦੇ ਚਾਚੇ ਗਫ਼ੂਰੇ ਨਾਲ ਗੱਲਾਂ ਕਰਦਾ ਹੁੰਦਾ ਸੀ—

"ਮੇਰੇ ਵਾਂਗਰ ਮੰਟੋ ਵੀ ਹਯਾਤੀ ਦੀਆਂ ਹਕੀਕਤਾਂ ਲਿਖਦਾ-ਲਿਖਦਾ ਬਟੋਤ ਦੇ ਸੈਨੀਟੋਰੀਅਮ ਵਿਚ ਜਾ ਪਹੁੰਚਿਆ ਸੀ. ਪਰ ਉਥੇ ਵੀ ਉਹਨੂੰ 'ਬੇਗੋ' ਮਿਸਰੀ ਦੀ ਡਲੀ ਬਣਕੇ ਮਿਲੀ। ਜ਼ਿੰਦਗੀ ਦੀ ਇਕ ਹੋਰ ਸਚਾਈ... ...ਇਹ ਆਧੁਨਿਕਵਾਦੀ ਕਿੰਨੀ ਦੂਰ ਜਾ ਪਹੁੰਚੇ ਨੇ... ...ਪਰ ਪਿਛੇ ਰਹਿ ਗਏ ਸੁਆਦਤ ਹੁਸਨ ਮੰਟੋ ਤੇ ਪਰਵੇਜ਼ ਹਾਸ਼ਮੀ। ਜਿਨ੍ਹਾਂ ਦੇ ਹਿੱਸੇ ਸਿਰਫ਼ ਹਯਾਤੀ ਦੇ ਕੌੜੇ ਸੱਚ ਹੀ ਆਏ ਜਾਂ ਮੈਂਗੂ ਸਿਗਰੇਟ ਤੇ ਸ਼ਰਾਬ, ਜਿਹੜੇ ਤੇਜ਼ਾਬ ਬਣਕੇ ਦੋਵਾਂ ਨੂੰ ਸਾੜ ਫੂਕ ਗਏ, ਪਰ ਸਾਡੇ ਦਿਲ ਉਹਨਾਂ ਸੁਨਹਿਰੀ ਮੰਜ਼ਲਾਂ ਨੂੰ ਛਹੁਣ ਲਈ ਕਦੀ ਨਹੀਂ ਮਚਲੇ।"

—ਪਰ ਅਜ ਹਰ ਚੀਜ਼ ਮਚਲ ਰਹੀ ਏ, ਹਰ ਸ਼ੈ ਬਦਲ ਰਹੀ ਏ, ਜ਼ਮੀਨ ਦਿਨੋ ਦਿਨ ਅੰਦਰ ਧਸਦੀ ਜਾ ਰਹੀ ਏ, ਦਬਦੀ ਜਾ ਰਹੀ ਏ, ਫਟਦੀ ਜਾ ਰਹੀ ਏ... ... ਤੇ ਅਸਮਾਨ ਉੱਚਾ ਹੋ ਰਿਹਾ ਏ, ਹੋਰ ਉੱਚਾ, ਖ਼ੁਦਾ ਨਾਲੋਂ ਵੀ ਉੱਚਾ। ਧਰਤੀ ਖ਼ਾਲੀ ਹੁੰਦੀ ਜਾ ਰਹੀ ਏ, ਖ਼ਾਲੀ...ਖ਼ਾਲੀ...ਉਜੜੀ...ਉਜੜੀ ਅਸਮਾਨ ਵਿਚ ਕੌਸੇ-ਕਜ਼ਾ ਦੇ ਰੰਗ ਭਰ ਰਹੇ ਨੇ ਤੇ ਮੈਂ ਇਸ ਧਰਤੀ ਦਾ ਇਕ ਟੋਟਾ...ਮੈਂ ਆਸਮਾਨ ਨਹੀਂ ਬਣ ਸਕਦਾ—ਜਤਨ ਕੀਤਿਆਂ ਵੀ ਨਹੀਂ, ਮੇਰੀਆਂ ਰਗਾਂ 'ਚ ਪਰਵੇਜ਼ ਹਾਸ਼ਮੀ—ਡਾਕਟਰ ਕੁਝ ਨਹੀਂ ਦਸਦੇ। ਮੈਂ ਕੀ ਕਰਾਂ...ਮੇਰੇ ਪੱਲੇ ਤਾਂ ਹੁਣ ਰੱਬ ਦਾ ਨਾਂ ਈ ਏ। ਇਕ ਕਲਰਕ, ਤਿੰਨਾਂ ਬਾਲਾਂ ਦਾ ਪਿਉ ਤੇ ਤਨਖਾਹ ਸਿਰਫ਼ ਢਾਈ ਸੌ।

—ਅੱਬੇ ਨੇ ਪਾਸਾ ਪਰਤਿਆ ਤੇ ਅੱਖਾਂ ਖੋਲ ਕੇ ਮੇਰੇ ਵਲ ਤਕਣ ਲਗਾ। ਲੰਮੀ ਬੀਮਾਰੀ ਦੇ ਬਾਵਜੂਦ ਉਸ ਦੇ ਚਿਹਰੇ ਤੇ ਸਕੂਨ ਸੀ, ਸਬਰ ਸੀ ਆਪਣੀਆਂ ਰੁਝੀਆਂ ਅੱਖਾਂ ਨਾਲ ਮੇਰੇ ਚਿਹਰੇ ਦੇ ਫਿਕੇ ਰੰਗ ਨੂੰ ਵੇਖਣ ਲਗਾ ਤੇ ਦਵਾਈ ਪਿਆਉਣ ਦਾ ਇਸ਼ਾਰਾ ਕੀਤਾ। ਮੈਂ ਘੜੀ ਵੇਖੀ, ਦਵਾਈ ਦਾ ਵਕਤ ਹੋ ਗਿਆ ਸੀ। ਮੈਂ ਅੱਬੇ ਨੂੰ ਦਵਾਈ ਪਿਲਾਈ। ਦਵਾਈ ਪੀ ਕੇ ਉਸ ਨੇ ਇਕ ਲੰਮਾ ਸਾਹ ਲਿਆ ਤੇ ਮੈਨੂੰ ਕਹਿਣ ਲਗਾ,

—"ਮੇਰੀ ਇਸ ਲੰਮੀ ਬੀਮਾਰੀ ਨੇ ਤੈਨੂੰ ਬੜਾ ਤੰਗ ਕਰ ਦਿਤਾ ਏ। ਮੈਂ ਆਪ ਵੀ ਬੜਾ ਤੰਗ ਹੋ ਗਿਆ ਆਂ। ਸਾਲ ਦਾ ਮੰਜੀ ਤੇ ਪਿਆ ਆਂ। ਸਭ ਕੁਝ ਛੁਟ ਗਿਆ ਏ, ਸਭ ਖ਼ਤਮ ਹੋ ਚੁਕਿਆ ਏ। ਉਹ ਜੋਸ਼...ਵਲਵਲੇ, ਜਜ਼ਬੇ ਉਹ ਸਾਹਿਤ ਤੇ ਸਾਹਿਤਕਾਰ...ਅਜ ਦੇ ਵਡੇ ........ ਮੈਂ ਉਹਨਾਂ ਨਾਲ ਨਹੀਂ ਚਲ ਸਕਦਾ। ਆਪਣੇ ਅਸੂਲਾਂ ਦੇ ਕਾਰਨ, ਜਿਹੜੇ ਮੈਨੂੰ ਤੇਰੇ ਨਾਲੋਂ ਵੀ ਪਿਆਰੇ ਨੇ। ਤੇ ਜਦ ਤੀਕਰ ਇਹਨਾ ਬੁੱਢੀਆਂ ਹੱਡੀਆਂ ਵਿਚ ਰੂਹ ਕਿਤੇ ਅਟਕੀ ਹੋਈ ਏ... ...ਮੈਂ ਆਪਣੇ ਪਿਆਰ ਨੂੰ ਧੋਖਾ ਨਹੀਂ ਦੇ ਸਕਦਾ—ਪੁੱਤਰਾ! ਅਸੀਂ ਬੜੀ ਮਿਹਨਤ ਨਾਲ ਇਸ ਧਰਤੀ ਤੇ ਚਰਖਾ ਕਤਿਆ ਸੀ—ਪਰ ਕੁਝ ਕਪਾਹ ਹੀ ਖ਼ਰਾਬ ਨਿਕਲੀ... ... ...ਕਾਸ਼ ਮੈਂ ਇਕ ਮੁਰਦਾ

ਲਾਸ਼ ਨਾ ਹੁੰਦਾ। ਮੇਰੇ ਵਿਚ ਤਾਂ ਹੁਣ ਤਾਕਤ ਨਹੀਂ ਰਹੀ, ਮੈਂ ਮਿੱਟੀ ਨਾਲ ਮਿੱਟੀ ਹੋ ਗਿਆਂ, ਪਰ ਤੂੰ ਤੇ ਜੁਆਨ ਏਂ, ਤੈਨੂੰ ਮੇਰੇ ਕੋਲ ਬਹਿਣ ਨਾਲ ਕੀ ਮਿਲਸੀ ! ਤੈਨੂੰ ਤਾਂ ਰੱਬ ਨੇ ਤਾਕਤ ਦਿਤੀ ਏ, ਅਕਲ ਦਿਤੀ ਏ, ਤੂੰ ਤੇ ਰਾਹੀ-ਬਾਹੀ ਦੇ ਨਵੇਂ ਤਰੀਕੇ ਸਿਖ ਸਕਣਾ ਏਂ। ਇਨਕਲਾਬੀ ਖਾਦ ਤੇ ਸੁਥਰਾ ਪਾਣੀ ਦੇ ਕੇ ਚਾਰੇ ਪਾਸੇ ਹਰਿਆਲੀ ਲਿਆ ਸਕਣਾ ਏਂ। ਤੂੰ ਪਰੇਸ਼ਾਨ ਕਿਉਂ ਹੋਵੇਂ ? ਪਰੇਸ਼ਾਨੀ ਦਾ ਇਲਾਜ ਪੁੱਤਰ ! ਬਹਿ ਕੇ ਨਹੀਂ ਹੁੰਦਾ—ਉਠ ਬਾਹਰ ਨਿਕਲ, ਤੇਰੇ ਵਰਗੇ ਤੈਨੂੰ ਕਿੰਨੇ ਹੀ ਸਾਥੀ ਤਿਆਰ ਮਿਲਣਗੇ। ਤੂੰ ਉਹਨਾਂ ਨਾਲ ਮਿਲ ਕੇ...ਸੱਚੀ ਲਗਨ ਨਾਲ ਰਾਹੀ-ਬਾਹੀ ਕਰ। ਦਬ ਕੇ ਗੋਡੀ ਕਰ ਤੇ ਰੱਜ ਕੇ ਦਾਣੇ ਉਗਾ। ਖ਼ੂਬ ਫ਼ਸਲ ਪੈਦਾ ਕਰ...ਫ਼ਸਲ ਨੂੰ ਫੈਲਾਂਦਾ ਜਾ...ਤੇ ਉਸ ਦੇ ਬੀਜਾਂ ਨਾਲ ਖੜੀ ਜ਼ਮੀਨ ਨੂੰ ਆਬਾਦ ਕਰ। ਵਡੇ-ਵਡੇ ਪੱਥਰਾਂ ਨੂੰ ਬਾਰੂਦ ਨਾਲ ਉਡਾ ਧਰਤੀ ਨੂੰ ਸਾਫ਼ ਕਰ, ਉਹਨਾਂ ਪੱਥਰਾਂ ਨੂੰ ਪੱਧਰਿਆਂ ਬਣਾ। ਫਿਰ ਵੇਖੀਂ ਪੁੱਤਰ ! ਉਸ ਜ਼ਮੀਨ ਦਾ ਹਰ ਜ਼ਰਾ ਅਫ਼ਤਾਬ ਹੋ ਜਾਏਗਾ।"

—ਗੱਲਾਂ ਸੁਣ ਕੇ ਮੈਨੂੰ ਜਾਪਿਆ, ਪਰਵੇਜ਼ ਹਾਸ਼ਮੀ...ਮੇਰੇ ਅੱਬਾ ਜੀ...ਅਜ ਵੀ ਜੁਆਨ ਨੇ। ਲੋਹੇ ਨਾਲ ਖੇਡਣ ਵਾਲੇ...ਅਤੇ ਮੈਂ...ਉਹਨਾਂ ਦਾ ਪੁੱਤਰ ਉਹਨਾਂ ਦੀ ਥਾਂ...ਮੰਜੀ ਤੇ ਲੇਟਿਆ ਹੋਇਆ ਆਂ। ਇਕ ਬੀਮਾਰ ਜ਼ਿਹਨ ਇਕ ਮੁਰਦਾ ਸਰੀਰ... ਸੁੰਗੜਿਆ ਵਜੂਦ...ਚਾਣਚੱਕ ਮੈਂ ਉਠਿਆ...ਤੇ ਕਮਰੇ ਦੀ ਬਾਰੀ ਖੋਲ੍ਹੀ—ਮੈਂ ਵੇਖਿਆ...ਬਾਹਰ—ਦੂਰ...ਲੱਖਾਂ ਮੀਲ ਦੂਰ—ਸੂਰਜ ਕਿਰਨਾਂ ਦੀ ਪੌੜੀ ਤੋਂ ਹੌਲੀ ਹੌਲੀ ਧਰਤੀ ਵਲ ਉਤਰ ਰਿਹਾ ਏ। ਮੈਂ ਘਰੋਂ ਬਾਹਰ ਨਿਕਲ ਆਇਆ ਤੇ ਸੂਰਜ ਨੂੰ ਫੜਨ ਲਈ ਦੌੜ ਪਿਆ—ਮੇਰੀ ਆਵਾਜ਼ ਤੇ ਹਜ਼ਾਰਾਂ, ਲੱਖਾਂ, ਕਰੋੜਾਂ ਆਵਾਜ਼ਾਂ ਮੇਰੇ ਨਾਲ ਮਿਲ ਗਈਆਂ। ਆਵਾਜ਼ਾਂ ਨੇ ਗੀਤ ਬਣਾਇਆ... ...ਕਦਮਾਂ ਨੇ ਤਾਲ ਦਿਤਾ—ਕਦਮ ਵਧ ਰਹੇ ਨੇ...ਗੀਤ ਗੂੰਜ ਰਿਹਾ ਏ। ਗੀਤ ਸੂਰਜ ਦਾ—ਗੀਤ ਧਰਤੀ ਦਾ... ਤੇ ਸੂਰਜ ਨੇੜੇ ਆਉਂਦਾ ਜਾ ਰਿਹਾ ਏ।

(ਦ੍ਰਿਸ਼ਟੀ, ਅਗਸਤ ੧੯੭੪)

—:-o-:—

# ਅੱਖਾਂ

ਹਰਭਜਨ ਸਿੰਘ ਸਾਗਰ

ਵਿਸਕੀ ਦਾ ਪੰਜਵਾਂ ਭਰਪੂਰ ਘੁਟ ਭਰਦੇ ਹੀ ਮੇਰਾ ਨਸ਼ਾਂ ਤੇਜ਼ ਹੋਣ ਲਗ ਪਿਆ। ਮੈਨੂੰ ਗਲਾਸ ਵਿਚ ਗੀਤਾ ਦੀ ਸੁੰਦਰ ਮੂਰਤ ਨਜ਼ਰ ਆਈ। ਉਸ ਦੀਆਂ ਅੱਖਾਂ 'ਚ ਸ਼ਰਾਬ, ਅੰਗ ਅੰਗ ਸ਼ਰਾਬ ਅਤੇ ਸਾਰਾ ਸ਼ਰੀਰ ਸ਼ਰਾਬ ਹੀ ਸ਼ਰਾਬ। ਮੈਂ ਗਟ ਗਟ ਕਰਦਾ ਪੂਰਾ ਗਲਾਸ ਪੀ ਗਿਆ ਅਤੇ ਗੀਤਾ ਮੇਰੇ ਸ਼ਰੀਰ 'ਚ ਉਤਰ ਗਈ। ਮੇਰਾ ਨਸ਼ਾ 'ਦੋ ਆਤਸ਼' ਹੋ ਗਿਆ।

ਮੈਨੂੰ ਯਾਦ ਆਇਆ, ਤਜੋਰੀ ਵਿਚ ਪਏ ਡੇਢ ਲੱਖ ਰੁਪਏ ਕਿਉਂ ਨਾ ਇਕ ਨਜ਼ਰੇ ਗਿਣ ਲਏ ਜਾਣ। ਰੱਬ ਚੋਰਾਂ ਤੋਂ ਬਚਾਏ! ਪਰ ਸ਼ਕ ਦੂਰ ਕਰ ਲੈਣਾ ਚੰਗੀ ਗਲ ਹੈ। ਹਾਂ, ਕਲ ਚੀਫ ਇੰਜੀਨੀਅਰ ਨੂੰ ਵੀ ਤਾਂ ਸਲਾਮ ਦੇਣੀ ਹੈ। ਉਥੇ ਵੀ ਪੰਜ ਹਜ਼ਾਰ ਰੁਪਏ ਖਰਚ ਹੋਣੇ ਹਨ। ਉਸ ਨਾਲ ਪ੍ਰਾਮਿਸ ਵੀ ਤਾਂ ਕੀਤਾ ਹੈ ਕਿ ਅਗਰ ਕੰਟ੍ਰੈਕਟ ਮੈਨੂੰ ਮਿਲਿਆ ਤਾਂ... ... ਚਲੋ ਛਡੋ ਇਹਨਾਂ ਗਲਾਂ ਨੂੰ। ਅਜ ਕਲ ਪੈਸਾ ਕਮਾਉਣ ਲਈ ਪੈਸਾ ਖਰਚਾਉਣਾ ਵੀ ਪੈਂਦਾ ਹੈ। ਕਲ ਗੀਤਾ ਨਾਲ ਕਲੱਬ ਜਾਣ ਦਾ ਵੀ ਪ੍ਰੋਗਰਾਮ ਹੈ। ਕਮਬਖਤ! ਵਿਸਕੀ ਪੀਣ ਮਗਰੋਂ ਮੇਰੀ ਯਾਦਾਸ਼ਤ ਵੀ ਬਹੁਤ ਤੇਜ਼ ਹੋ ਜਾਂਦੀ ਹੈ। ਇਕ ਦਮ ਸਾਰੀਆਂ ਗਲਾਂ ਯਾਦ ਆ ਜਾਂਦੀਆਂ ਹਨ। ਡੇਢ ਲਖ ਰੁਪਏ ਗਿਣਨੇ— ਚੀਫ਼ ਇੰਜੀਨੀਅਰ ਨੂੰ ਸਲਾਮ ਦੇਣੀ— ਗੀਤਾ ਨਾਲ ਕਲੱਬ ਦਾ ਪ੍ਰੋਗਰਾਮ!

ਮੇਰੀ ਨਜ਼ਰ ਵਿਸ੍ਕੀ ਦੀ ਖਾਲੀ ਬੋਤਲ ਤੇ ਜਾ ਟਿਕੀ। ਖ਼ਾਲੀ ਬੋਤਲ 'ਚ ਮੈਨੂੰ ਸ਼ਰਾਬ ਦਾ ਝਾਉਲਾ ਪਿਆ ਤੇ ਸ਼ਰਾਬ 'ਚ ਗੀਤਾ ਦੀ ਛਵੀ ਦਾ। ਛਵੀ ਤੇ ਦੋ ਨਸ਼ੀਲੀਆਂ ਅੱਖਾਂ ਦੀ ਮਸਤੀ—ਮੈਨੂੰ ਇੰਜ ਜਾਪਿਆ ਜਿਵੇਂ ਮੈਂ ਇਨ੍ਹਾਂ ਅੱਖਾਂ 'ਚ ਡੁਬ ਰਹਿਆ ਹੋਵਾਂ। ਇਹ ਦੋ ਅੱਖਾਂ ਜਦ ਵੀ ਮੈਨੂੰ ਘੂਰ ਕੇ ਵੇਖਦਿਆਂ ਹਨ ਤਾਂ ਮੈਂ ਮੋਮ ਵਾਂਗ ਪਿਘਲਨ ਲਗ

ਪੈਂਦਾ ਹਾਂ ਅਤੇ ਇਨ੍ਹਾਂ ਅੱਖਾਂ ਦੀ ਚਮਕ ਤੇਜ਼ ਹੋ ਜਾਂਦੀ ਹੈ।—ਇਹ ਦੋ ਨੀਲੀਆਂ ਅੱਖਾਂ ਇਕ ਡੂੰਘੀ ਝੀਲ ਵਾਂਗ।

ਇਕ ਦਿਨ ਗੀਤਾ ਨੇ ਕਿਹਾ ਸੀ, "ਯੋਗ ਜੀ! ਕੀ ਤੁਸੀਂ ਮੇਰੇ ਨਾਲ ਪਿਆਰ ਕਰਦੇ ਹੋ।"

"ਹਾਂ ਗੀਤਾ! ਬਹੁਤ ਪਿਆਰ ਕਰਦਾ ਹਾਂ।"

"ਫਿਰ ਤੁਸੀਂ ਮੇਰੇ ਨਾਲ ਵਿਆਹ ਕਿਉਂ ਨਹੀਂ ਕਰ ਲੈਂਦੇ?"

ਉਸ ਦੀ ਗਲ ਸੁਣਦਿਆਂ ਹੀ ਮੈਂ ਖ਼ੁਸ਼ੀ ਨਾਲ ਉਛਲ ਪਿਆ। ਮੈਂ ਤਾਂ ਇਸੇ ਇੰਤਜ਼ਾਰ 'ਚ ਸਾਂ। ਪਰ ਝੱਟ ਮੈਨੂੰ ਇਕ ਗਲ ਚੇਤੇ ਆ ਗਈ। ਉਸ ਦਿਨ ਵੀ ਮੈਂ ਵਿਸ੍ਕੀ ਪੀਤੀ ਹੋਈ ਸੀ। ਮੈਂ ਕਿਹਾ ਵਿਸਕੀ ਪੀ ਕੇ ਮੇਰੀ ਯਾਦਾਸ਼ਤ ਬਹੁਤ ਤੇਜ਼ ਹੋ ਜਾਂਦੀ ਹੈ। ਮੈਨੂੰ ਯਾਦ ਆਇਆ ਕਿ ਬੇਸ਼ਕ ਉਦ ਦੀ ਸੁੰਦਰਤਾ ਦਾ ਕੋਈ ਜਵਾਬ ਨਹੀਂ! ਪਰ ਉਹ ਤਾਂ ਇਕ ਗਰੀਬ ਘਰ ਦੀ ਲੜਕੀ ਹੈ। ਉਸ ਨਾਲ ਵਿਆਹ ਕਰ ਕੇ ਮੈਨੂੰ ਕੀ ਮਿਲੇਗਾ ਮੇਰੀ ਨਜ਼ਰਾਂ ਵਿਚ ਇਹ ਇਕ ਘਾਟੇ ਦਾ ਸੌਦਾ ਸੀ। ਆਖਰ ਮੈਂ ਇਕ ਬਿਜ਼ਨਸ-ਮੈਨ ਹਾਂ ਅਤੇ ਜੀਵਨ ਮੇਰੇ ਲਈ ਇਕ ਬਿਜ਼ਨਸ ਹੈ। ਮੈਂ ਉਸ ਨੂੰ ਵਿਉਪਾਰੀਆਂ ਵਾਂਗ ਟਾਲਦਿਆਂ ਕਿਹਾ "ਗੀਤਾ ਡਾਰਲਿੰਗ! ਵਿਆਹ ਲਈ ਤਾਂ ਅਜੇ ਬਹੁਤ ਸਮਾਂ ਪਿਆ ਹੈ। ਜਵਾਨੀ ਤਾਂ ਪਿਆਰ ਕਰਨ ਲਈ ਹੁੰਦੀ ਹੈ! ਰੁਮਾਂਸ ਡਾਰਲਿੰਗ—ਸਿਰਫ਼ ਰੁਮਾਂਸ।"

ਦਸ ਹਜ਼ਾਰ, ਵੀਹ ਹਜ਼ਾਰ; ਪੰਜਾਹ ਹਜ਼ਾਰ—ਮੈਂ ਤਜੌਰੀ 'ਚੋਂ ਰੁਪਏ ਗਿਣਨ ਲਈ ਦਸ ਹਜ਼ਾਰ ਦੀਆਂ ਅਲਗ ਅਲਗ ਥੱਬੀਆਂ ਬਣਾਨ ਲਗਾ।—ਸੱਤਰ ਹਜ਼ਾਰ, ਇਕ ਲੱਖ ਇਕ ਲੱਖ ਚਾਲੀ ਹਜ਼ਾਰ;ਇਕ ਲੱਖ...ਹੈਂ!' ਇਹ ਆਖਰੀ ਥੱਬੀ ਤੇ ਪਈਆਂ ਦੋ ਅੱਖਾਂ! ਮੈਂ ਆਪਣੀਆਂ ਅੱਖਾਂ ਮਲੀਆਂ ਤੇ ਫਿਰ ਵੇਖਿਆ। ਹਾਂ! ਇਹ ਦੋ ਅੱਖਾਂ ਹੀ ਤਾਂ ਹਨ। ਪਰ ਇਹ!......ਇਹ ਤਜੌਰੀ ਵਿਚ ਕਿੰਜ ਤੇ ਕਿਉਂ ਪੁਜੀਆਂ? ਕੌਣ ਹੈ ਜਿਸ ਦੀਆਂ ਅੱਖਾਂ ਮੇਰੀ ਦੌਲਤ ਤੇ ਲਗੀਆਂ ਹਨ? ਪਰ...ਪਰ ਇਹ ਤਾਂ ਗੀਤਾਂ ਦੀਆਂ ਅਖੀਆਂ ਹਨ। ਨੀਲੀਆਂ ਨੀਲੀਆਂ, ਨਸ਼ੀਲੀਆਂ ਨਸ਼ੀਲੀਆਂ। ਕੀ ਉਹ ਮੇਰੀ ਦੌਲਤ ਨਾਲ ਪਿਆਰ ਕਰਦੀ ਹੈ? ਕੀ ਉਹ ਮੇਰੇ ਪੈਸੇ ਨਾਲ ਵਿਆਹ ਕਰਨਾ ਚਾਹੁੰਦੀ ਹੈ। ਕਮੀਨੀ... ......ਜ਼ਲੀਲ...... !

ਮੇਰੇ ਦਿਲ ਵਿਚ ਉਸ ਲਈ ਨਫਰਤ ਹੋ ਗਈ। ਮੈਂ ਝਟ ਉਹ ਦੋਵੇਂ ਅੱਖਾਂ ਤਜੌਰੀ 'ਚੋਂ ਬਾਹਰ ਕਢ ਲਈਆਂ। ਹੁਣ ਉਹਨਾਂ ਅੱਖਾਂ ਦੀ ਚਮਕ ਮਾਂਦ ਪੈ ਗਈ ਸੀ ਅਤੇ ਉਨ੍ਹਾਂ 'ਚੋਂ ਅਥਰੂ ਵਗ ਪਏ। ਮੈਂ ਸਾਰੇ ਰੁਪਏ ਤਜੌਰੀ ਵਿਚ ਬੰਦ ਕਰ ਲਏ ਅਤੇ ਚਾਬੀ ਵਾਸਕਟ ਦੀ ਅੰਦਰਲੀ ਜੇਬ 'ਚ ਰਖਕੇ ਸੁਖ ਦਾ ਸਾਹ ਲਿਆ। ਹੁਣ ਵੀ ਉਨ੍ਹਾਂ ਅੱਖਾਂ 'ਚੋਂ ਅਥਰੂ ਵਰ੍ਹ ਰਹੇ ਸਨ। ਮੈਂ ਉਨ੍ਹਾਂ ਵਲ ਬਹੁਤ ਗੁਸੇ ਨਾਲ ਵੇਖਿਆ।

ਕੁਝ ਦੇਰ ਮਗਰੋਂ ਮੇਰੇ ਕਮਰੇ ਦਾ ਦਰਵਾਜ਼ਾ ਖੁਲ੍ਹਿਆ ਅਤੇ ਗੀਤਾ ਅੰਦਰ ਆਈ। ਉਸ ਸੁੰਦਰਤਾ ਦੀ ਮੂਰਤ ਨੂੰ ਵੇਖ ਕੇ ਮੇਰੀਆਂ ਅੱਖਾਂ 'ਚ ਇਹ ਚਮਕ ਜਿਹੀ ਪੈਦਾ ਹੋਈ ਜੋ ਬਹੁਤ ਛੇਤੀ ਗੁਸੇ ਦੀ ਅੱਗ 'ਚ ਅਲੋਪ ਹੋ ਗਈ।

"ਤੂੰ ਇਥੇ ਕਿਉਂ ਆਈ ਹੈਂ ?" ਮੈਂ ਰੋਹ ਨਾਲ ਪੁਛਿਆ।

"ਤੁਹਾਡੀਆਂ ਅੱਖਾਂ ਵਾਪਸ ਮੋੜਨ... ।" ਉਸਨੇ ਬਿਨਾਂ ਝਿਜਕੇ ਉਤਰ ਦਿਤਾ।

"ਮੇਰੀਆਂ ਅੱਖਾਂ ?" ਮੈਂ ਅਸਚਰਜਤਾ ਨਾਲ ਪੁਛਿਆ।

"ਜੀ ਹਾਂ ! ਤੁਹਾਡੀਆਂ ਅੱਖਾਂ।" ਉਸ ਨੇ ਨਖਰੇ ਨਾਲ ਮੇਰੇ ਵਲ ਵੇਖਦਿਆਂ ਕਿਹਾ, "ਅਜ ਸਵੇਰੇ ਜਦ ਮੈਂ ਨਹਾ ਰਹੀ ਸਾਂ ਤਾਂ ਬਾਥ-ਰੂਮ ਦੇ ਰੋਸ਼ਨਦਾਨ ਤੋਂ ਇਹ ਅੱਖਾਂ ਨੀਝ ਲਾਈ ਮੇਰੇ ਵਲ ਵੇਖ ਰਹੀਆਂ ਸਨ। ਫਿਰ ਵੇਖਦੇ ਹੀ ਵੇਖਦੇ ਮੇਰੇ ਸ਼ਰੀਰ ਨਾਲ ਚਿਮਟ ਗਈਆਂ। ਮੈਂ ਬਹੁਤ ਸ਼ਰਮਾਈ ਅਤੇ ਝਟ ਆਪਣੇ ਸ਼ਰੀਰ ਨੂੰ ਤੋਲੀਏ ਵਿਚ ਲਪੇਟ ਲਿਆ।"

ਮੇਰੀ ਅੱਖਾਂ ਦੀ ਲੋਅ ਖ਼ਤਮ ਹੋ ਗਈ। ਮੈਂ ਅੰਨ੍ਹਾ ਹੋ ਗਿਆ। ਫਿਰ ਗੀਤਾ ਦੇ ਗਦਾਜ਼ ਸੀਨੇ 'ਚੋਂ ਦੋ ਅੱਖਾਂ ਫੁਟ ਪਈਆਂ— ਲੂਮੜੀ ਦੀਆਂ ਅੱਖਾਂ ਵਾਂਗ, ਦੋ ਨਿਕੀਆਂ ਨਿਕੀਆਂ ਅੱਖਾਂ। ਉਹਨਾਂ ਦੀ ਲੋਅ ਵਾਪਸ ਆਈ—ਨਿਰਲਜ ਜਿਹੀ ਹੋ ਕੇ।

"ਅਗੇ ਬੋਲ ਗੀਤਾ !"

"ਫਿਰ ਮੈਂ ਉਹ ਅੱਖਾਂ ਡਾਕਟਰ ਕੋਲ ਲੈ ਗਈ।"

"ਡਾਕਟਰ ਕੋਲ !"

"ਹਾਂ ਡਾਕਟਰ ਕੋਲ !" ਉਸਨੇ ਕਿਹਾ ਅਤੇ ਆਪਣੇ ਪਰਸ 'ਚੋਂ ਕਾਗਜ਼ ਦਾ ਇਕ ਪੁਰਜ਼ਾ ਕਢਕੇ ਮੈਨੂੰ ਫੜਾਂਦਿਆਂ ਕਿਹਾ, "ਪੜ੍ਹ ਲਓ ਡਾਕਟਰ ਦੀ ਰਿਪੋਰਟ।"

ਮੈਂ ਰਿਪੋਰਟ ਪੜ੍ਹੀ। ਲਿਖਿਆ ਸੀ —

'ਇਹਨਾਂ ਅੱਖਾਂ 'ਚ ਇਕ ਪਿਆਸ ਹੈ, ਜੋ ਨਿਤ ਨਵੀਂ ਸੁੰਦਰ ਕੁੜੀ ਦੇ ਜੁਆਨ ਪਿੰਡੇ ਦੀ ਸ਼ਰਾਬ ਨਾਲ ਬੁਝ ਸਕਦੀ ਹੈ।"

ਮੈਂ ਹੱਕਾ ਬੱਕਾ ਰਹਿ ਗਿਆ। ਫਿਰ ਕਦੀ ਗੀਤਾ ਦੀਆਂ ਅੱਖਾਂ ਅਤੇ ਕਦੀ ਆਪਣੀਆਂ ਅੱਖਾਂ ਵਲ ਵੇਖਦਿਆਂ, ਮੈਂ ਗੀਤਾ ਦੀ ਸ਼ਿਕਾਇਤ ਕਰਨ ਦਾ ਇਰਾਦਾ ਬਦਲ ਦਿਤਾ।

(ਦ੍ਰਿਸ਼ਟੀ, ਦਸੰਬਰ ੧੯੭੪)

———

# ਚਿਤ੍ਰ ਗੁਪਤ੍ਰ

ਚੰਦਨ ਨੇਗੀ

ਇਹ ਗਡੀ ਬੜੀ ਲੰਮੀ ਏ। ਮੀਲਾਂ ਲੰਮੀ ਗਡੀ ਤੇ ਡਬਿਆਂ ਦੇ ਬੂਹੇ, ਬਾਰੀਆਂ ਛੱਤ ਵੀ ਭੀੜ ਨਾਲ ਲੱਦੇ ਹੋਏ ਹਨ। ਲੋਕ ਹੀ ਲੋਕ। ਭੀੜ ਹੀ ਭੀੜ 'ਚ ਜਾਣੇ ਪਛਾਣੇ ਅਸਲੀ ਨਕਲੀ, ਸੋਹਣੇ, ਕੋਝੇ ਗੋਰੇ ਕਾਲੇ, ਰਜੇ ਭੁਖੇ, ਫਿਡੇ ਫਿਡੇ ਚਿਹਰੇ। ਗਡੀ ਦੀ ਤੇਜ਼ ਰਫਤਾਰ ਦੇ ਸਤਰੰਗੀ ਨੀਲੇ, ਪੀਲੇ, ਚਿਟੇ, ਕਾਲੇ, ਲਾਲ ਦੁਪਟੇ, ਕਾਲੀਆਂ, ਨੀਲੀਆਂ, ਹਰੀਆਂ ਪੱਗਾਂ, ਟੋਪੀਆਂ, ਰੰਗ ਬਰੰਗੀ ਕਪੜੇ ਇੰਦਰ ਧਨੁਸ਼ ਵਾਂਗ ਮੋੜ ਮੁੜਦੀ ਰੰਗ ਬਿਖੇਰਦੀ ਇਹ ਗਡੀ ਦੌੜਦੀ ਜਾਂਦੀ ਹੈ।

ਇਹ ਗਡੀ ਕਿਹੋ ਜਿਹੀ ਹੈ ? ਇੰਜਨ ਕਾਲਾ ਨਹੀਂ ਸਤਰੰਗੀ ਹੈ। ਇਹ ਗਡੀ ਲੋਹੇ ਦੀਆਂ ਲਾਈਨਾਂ ਤੇ ਨਹੀਂ ਸੜਕਾਂ ਉਤੇ ਦੌੜਦੀ ਹੈ। ਕਦੇ ਨਿਕੀ ਲਗਦੀ ਹੈ ਤੇ ਕਦੇ ਬੜੀ ਵਡੀ, ਬੜੀ ਲੰਮੀ। ਕਦੇ ਗੜ ਗੜ ਛੁਕ ਛੁਕ ਦਾ ਬੜਾ ਸ਼ੋਰ ਹੁੰਦਾ ਤੇ ਕਦੇ ਚੁਤ ਚੁਪੀਤੀ ਪਹਾੜਾਂ ਦੀਆਂ ਚੋਟੀਆਂ ਉਤੇ ਵੀ ਚੜ੍ਹਦੀ, ਖਾਈਆਂ ਟੱਪਦੀ, ਦਰਿਆ ਉਲੰਗਦੀ, ਕੋਈ ਪੁਲ ਨਹੀਂ, ਕੋਈ ਰਸਤਾ ਨਹੀਂ, ਗਲੀਆਂ ਬਾਜ਼ਾਰਾਂ 'ਚੋਂ ਲੰਘਦੀ ਦੌੜਦੀ ਜਾਂਦੀ ਹੈ......ਦੌੜਦੀ ਜਾਂਦੀ ਹੈ। ਬਾਗ਼ਾਂ 'ਚ ਹਰੇ ਹਰੇ ਘਾਹ, ਖਿੜੇ ਖਿੜੇ ਫੁਲ ਮਿੱਧਦੀ ਜਾਂਦੀ ਹੈ। ਕੂੜੇ ਕਚਰੇ ਦੇ ਢੇਰਾਂ ਨੂੰ ਖਿਲਾਰਦੀ ਜਾਂਦੀ ਹੈ। ਕਦੇ ਕਿਧਰੇ ਕਿਸੇ ਦਾ ਪੈਰ ਫਿਸਲ ਜਾਦਾ ਹੈ ਤਾਂ ਉਹ ਕਟੀ ਹੋਈ ਪਤੰਗ ਵਾਂਗ ਹਵਾ ਵਿਚ ਲੁੜਕਦਾ ਲੁੜਕਦਾ ਢਹਿ ਢੇਰੀ ਹੋ ਜਾਂਦਾ ਹੈ। ਫੇਰ ਉਹਦੋਂ ਕੁਝ ਸ਼ੋਰ ਜਿਹੇ ਦੀ ਅਵਾਜ਼ ਆਉਂਦੀ ਏ ਜਿਵੇਂ ਬਚਿਆਂ ਦਾ "ਬੋ ਕਾ...ਟਾ" ਦਾ ਰੌਲਾ ਗੋਲਾ, ਫੇਰ ਭੀੜ ਵੀ ਭੁਲ ਜਾਂਦੀ ਹੈ ਕਿ ਕੋਈ ਇਸ ਚਲਦੀ ਗਡੀ ਦੀ ਭੀੜ ਦੀ ਘੁਸਰਨ 'ਚੋਂ ਦੋ ਚੱਪੇ ਜ਼ਮੀਨ ਖ਼ਾਲੀ ਕਰ ਗਿਐ। ਤੇ

ਖ਼ਾਲੀ ਥਾਂ ਉਤੇ ਪੈਰ ਟਿਕਾਉਣ ਲਈ ਚਾਰ ਚਿਹਰੇ ਹੋਰ ਝਪਟਦੇ ਨੇ । ਭੀੜ ਵਧਦੀ ਜਾਂਦੀ ਹੈ । ਗਡੀ ਟੁਰਦੀ ਜਾਂਦੀ ਹੈ ਦੌੜਦੀ ਜਾਂਦੀ ਹੈ, ਭਰੀਂ ਦੀ ਜਾਂਦੀ ਹੈ ਲਾਲ ਕੇਸਰੀ, ਪੀਲੇ, ਨੀਲੇ ਪਸ਼ੂਆਂ ਨਾਲ, ਹਰੇ, ਕਾਸ਼ਨੀ, ਚਿਟੇ ਸਾੜ੍ਹਿਆਂ ਨਾਲ । ਫੇਰ ! ਫੇਰ ਗਡੀ ਜ਼ਿਆਦਾ ਭਰ ਗਈ ਤੇ ਉਸ ਅਜ਼ਦਹਾ ਸੱਪ ਵਾਂਗ ਜਿਹੜਾ ਆਪਣੇ ਸ਼ਿਕਾਰ ਨੂੰ ਵਲੇਗਣੇਂ ਪਾ ਕੇ ਪਹਿਲਾਂ ਜੱਕੜ ਲੈਂਦੈ ਫੇਰ ਆਕੜ ਕੇ ਉਸ ਦੀ ਹਡੀ ਪਸਲੀ ਤੋੜ ਛਡਦੈ ਤੇ ਫੇਰ ਸਾਰੇ ਦਾ ਸਾਰਾ ਨਿਗਲ ਕੇ ਹੌਲੀ ਹੌਲੀ ਰੀਂਗਣ ਲਗਦੈ । ਭੀੜ ਦੀ ਭਰੀ ਗਡੀ, ਲੋਕਾਂ ਦੇ ਭਰੇ ਡਬੇ ਤੇ ਗਡੀ ਚਲਣਾ ਮੁਸ਼ਕਿਲ ਹੋ ਜਾਂਦੈ ਉਹ ਰੀਂਗਣ ਲਗ ਪੈਂਦੀ ਹੈ—ਹੌਲੀ ਹੌਲੀ—ਹੌਲ ਹੌਲੀ—ਆਹਿਸਤਾ ਆਹਿਸਤਾ ।

ਮੈਂ ਗਡੀ 'ਚੋਂ ਉਤਰ ਉਸ ਕਮਰੇ ਵਲ ਜਾਂਦੀ ਹਾਂ...ਉਸ ਹਾਲ ਕਮਰੇ 'ਚ ਜਿਥੇ ਹਨੇਰਾ ਹੀ ਹਨੇਰਾ ਹੈ...ਘੁੱਪ ਹਨੇਰਾ ਤੇ ਹਨੇਰੇ 'ਚ ਮੈਨੂੰ ਚਾਰੇ ਪਾਸਿਆਂ ਤੋਂ ਅੱਖਾਂ ਹੀ ਅੱਖਾਂ ਨਜ਼ਰ ਆਉਂਦੀਆਂ ਨੇ । ਚਮਕਦੇ ਚਮਕਦੇ ਬਿਲੌਰੀ ਆਨੇਂ । ਮੈਂ ਡਰ ਜਾਂਦੀ ਹਾਂ, ਇਹ ਕੌਣ ਨੇ ? ਕਿਉਂ ਘੂਰ ਰਹੇ ਨੇ ? ਭੂਤ ! ਨਹੀਂ ਨਹੀਂ ਪਰੇਤ ? ਹਾਂ...ਹਾਂ ਹੋ ਸਕਦੈ ਪਰ ਨਹੀਂ ਬਿਲੀਆਂ ? ਉਲੂ ? ''ਤੁਸੀਂ ਕੌਣ ਹੋ...ਤੁਸੀਂ ਕੌਣ ਹੋ'' ਇਕ ਕੁਰਖਤ ਜਿਹਾ ਖਰਵਾ ਹਾਸਾ ਸਾਰੇ ਕਮਰੇ 'ਚ ਗੂੰਜ ਉਠਿਆ ''ਅਸੀਂ ਗਿਧਾਂ'' । ਨਾਲ ਦੇ ਕਮਰੇ 'ਚੋਂ ਥੋੜੀ ਜਿਹੀ ਚਾਨਣ ਦੀ ਕਾਤਰ ਨਾਲ ਮੈਨੂੰ ਦਿਸਣ ਲਗ ਪਈਆਂ ਇਹ ਗਿਧਾਂ । ਮੋਟੀਆਂ ਮੋਟੀਆਂ, ਪਲੀਆਂ ਪੋਸੀਆਂ, ਸੂਰਾਂ ਵਾਂਗ ਸੁਸਤਾਂਦੀਆਂ ਇਹ ਗਿਧਾਂ । ਇਨ੍ਹਾਂ ਦੇ ਪੇਟ ਖਾ ਖਾ ਕੇ ਤੂਸੇ ਹੋਏ ਨੇ ਤਾਂ ਵੀ ਇਨ੍ਹਾਂ ਦੀਆਂ ਅੱਖਾਂ ਭੁਖੀਆਂ ਨੇ, ਹੁਣ ਇਹ ਕਿਸ ਦੀ ਤਾਕ ਵਿਚ ਨੇ ? ਕਿਸ ਨੂੰ ਝਪਟਣ ਗੀਆਂ ? ਮੈਨੂੰ...? ਨਹੀਂ... ਨਹੀਂ...ਮੈਂ ਲਾਸ਼ ਨਹੀਂ...ਮੈਂ ਲਾਸ਼ ਨਹੀਂ...ਮੈਂ ਲਾਵਾਰਸ ਮੁਰਦਾ ਨਹੀਂ...ਜੀਂਦੀ ਜਾਗਦੀ...ਹਾਂ ਸੱਚ । ਫੇਰ ?

ਰੌਸ਼ਨੀ ਵਾਲੇ ਕਮਰੇ 'ਚੋਂ ਉੱਚੇ ਸਾਹਾਂ ਨਾਲ ਧੌਂਕਣੀ ਜਿਹੀ ਆਵਾਜ਼ ਆਈ । ਮੈਂ ਹੌਲੀ ਹੌਲੀ ਸਹਿਮੀ ਸਹਿਮੀ ਚਾਨਣ ਦੇ ਪੈਰਾਂ ਦੀ ਖੜਾਕ ਦੇ ਪਿਛੇ ਪਿਛੇ ਉਸ ਕਮਰੇ ਨੂੰ ਚਲੀ ਗਈ । ਇਹ ਕੀ ? ਇਥੇ ਵੀ ਗਿਧਾਂ ? ਲਕੜਾਂ ਦੇ ਢੇਰ ਉੱਤੇ ਬੈਠੀਆਂ ਦੋ ਮੋਟੀਆਂ ਮੋਟੀਆਂ ਗਿਧਾਂ ਤੇ ਵਾਹਣੀ ਮੰਜੀ, ਦੌਣ ਟੁਟੀ ਮੰਜੀ ਤੇ ਪਿਆ ਕਾਲਾ ਸ਼ਾਹ ਬੁੱਢਾ, ਨੰਗਾ, ਅਲਫ਼ ਨੰਗਾ, ਨਾ ਮੰਜੀ ਉਤੇ ਕੋਈ ਕਪੜਾ, ਨਾ ਬੁੱਢੇ ਦੇ ਤਨ ਉਤੇ, ਨਾ ਉਸ ਦੇ ਅੰਗਾਂ ਉਤੇ ਤੇ ਬੁੱਢਾ ਬੇਹੋਸ਼ ਪਿਆ ਹੋਇਆ ਹੈ । ਬੁੱਢੇ ਦੇ ਹੱਥ ਮੋਟੇ ਮੋਟੇ ਤੇ ਭਦੀਆਂ ਜਿਹੀਆਂ ਉਂਗਲਾਂ ਦੇ ਨਹੁੰ ਗਿਧਾਂ ਦੀਆਂ ਚੁੰਝਾਂ ਤੋਂ ਵੀ ਤੇਜ਼ ਨੇ । ਬੁੱਢੇ ਦੀ ਗੋਗੜ ਉਸ ਦੀ ਛਾਤੀ ਤੋਂ ਦੋ ਗਿਠ ਉਚੀ ਏ ਬੇਜਾਨ ਜਿਹੀ ਸਥਿਲ ਪਈ ਹੈ । ਉਸ ਦੇ ਚਿਟੇ ਬਰਫ਼ ਵਾਲਾਂ ਦੀਆਂ ਜੜ੍ਹਾਂ ਚੋਂ ਖ਼ੂਨ ਸਿਮ ਰਿਹੈ । ਇਹ ਖ਼ੂਨ ? ਇਸ ਦਾ ਆਪਣਾ ਕਿੰਝ ਹੋ ਹਕਦੈ ? ਇਹ ਤਾਂ ਮਰ ਰਿਹੈ, ਇਸ ਦੀ ਤਾਂ ਧੌਂਕਣੀ ਬਝੀ ਹੋਈ ਏ, ਇਹ ਤਾਂ ਆਖ਼ਰੀ ਸਵਾਸ ਲੈ ਰਿਹਾ ਏ ਫੇਰ । ਇਹ ਖ਼ੂਨ ? ਕਿਸ ਦੈ ? ਕਿਸ ਦਾ ਏ ਇਹ ਖ਼ੂਨ ਜਿਹੜਾ ਮਰਨ ਵਾਲੇ ਦੇ ਚਿੱਟੇ ਵਾਲਾਂ ਚੋਂ ਸਿਮ ਰਿਹਾ ਹੈ । ਉਹ ਬੁੱਢਾ ਆਦਮੀ ਕਮਰੇ ਵਿਚ ਇਕੱਲਾ

ਮੁਕੱਲਾ ਪਿਐ । ਹੋ ਸਕਦੈ ਯਮਰਾਜ ਉਸ ਦੇ ਸਿਰਹਾਣੇ ਪਹਿਰਾ ਦੇ ਰਿਹਾ ਹੋਏ । ਇਹ ਵੀ ਹੋ ਸਕਦੈ ਯਮਰਾਜ ਆਪ ਇਸ ਦੇ ਨਹੁੰਆਂ ਤੋਂ ਡਰਦਾ ਇਸ ਦੇ ਨੇੜੇ ਨਾ ਜਾਂਦਾ ਹੋਏ । ਉਸ ਦਾ ਸਾਹ ਸਿਰਫ਼ ਛਾਤੀ ਵਿਚ ਹੀ ਅਟਕਿਆ ਪਿਆ ਹੈ । ਹੋਂਠ ਹਿਲਦੇ ਨੇ ਜਾਂ ਛਾਤੀ ਦਾ ਉਤਲਾ ਹਿਸਾ ਉਚਾ ਹੁੰਦੈ, ਨੀਵਾਂ ਹੁੰਦੈ ਤੇ ਹੋਰ ਉਸ ਦਾ ਸਾਰਾ ਜਿਸਮ ਬੇਜਾਨ— ਮੁਰਦਾ ਹੈ ।

ਉਸ ਦੀ ਵਾਹਣੀ ਮੰਜੀ ਤੇ ਬੈਠੇ ਦੋ ਕੁੱਤੇ, ਇਹ ਇਕੋ ਜਿਹੇ ਕੁੱਤੇ ਨੇ । ਬਿਨਾ ਖਲੜੀ ਤੋਂ ? ਇਨ੍ਹਾਂ ਦੀਆਂ ਰਗਾਂ ਚੋਂ ਲਾਲ ਨੀਲੀਆਂ ਰਗਾਂ ਚੋਂ ਖ਼ੂਨ ਤੇਜ਼ ਤੇਜ਼ ਦੌੜ ਰਿਹਾ ਹੈ । ਇਨ੍ਹਾਂ ਦੀਆਂ ਖਲਾਂ ਉਸ ਬੁੱਢੇ ਆਦਮੀ ਦੇ ਪੈਰਾਂ ਕੋਲ ਇਕ ਲਾਲ ਚਮਕੀਲੇ ਕਪੜੇ ਹੇਠਾਂ ਢਕੀਆਂ ਪਈਆਂ ਨੇ । ਕਦੇ ਉਹ ਰਹਿਮ ਦੀ ਨਜ਼ਰ ਨਾਲ ਆਪਣੀਆਂ ਖਲਾਂ ਦੇਖਦੇ ਤੇ ਕਦੇ ਗੁਹ ਨਾਲ ਮਰ ਰਹੇ ਬੁ ਢੇ ਨੂੰ ਘੂਰਦੇ ਨੇ । ਪਰ ਉਥੇ ਹੀ ਬੈਠੇ ਨਾ ਹਿਲਦੇ ਨਾ ਜੁਲਦੇ ਨੇ । ਆਦਮੀ ਦੀ ਧੌਂਕਣੀ ਵਜ ਰਹੀ ਏ, ਸਾਹ ਅਟਕਿਆ ਹੋਇਐ ਤੇ ਉਹ ਮੁਰਦਾ ਜਿਹਾ ਬੇਜਾਨ ਹੋਇਆ ਹੈ ।

ਇਸ ਕਮਰੇ ਦਾ ਦਰਵਾਜ਼ਾ ਸਾਹਮਣੇ ਗਲੀ 'ਚ ਖੁਲਦੈ । ਤੰਗ ਜਿਹੀ ਭੀੜੀ ਜਿਹੀ ਗਲੀ ਵਿਚ ਨੀਲੀਆਂ ਸਾਵੀਆਂ ਬਾਰੀਆਂ ਵਾਲੀ ਬੜੀ ਵਡੀ ਹਵੇਲੀ ਹੈ । ਜਿਸ ਦੀਆਂ ਬਾਰੀਆਂ ਬੂਹਿਆਂ ਤੇ ਨੀਲੇ ਪਰਦੇ ਹਵਾ ਨਾਲ ਝੂਲਦੇ ਫਰ ਫਰ ਕਦੇ ਅੰਦਰ ਜਾਂਦੇ ਕਦੇ ਬਾਹਰ ਆਉਂਦੇ ਨੇ । ਵਡੇ ਵਡੇ ਬਲਬਾਂ ਟਿਊਬਾਂ ਨਾਲ ਇਸ ਹਵੇਲੀ ਦਾ ਇਕ ਪਾਸਾ ਹਨੇਰੇ ਵਿਚ ਵੀ ਚਮਕ ਰਿਹੈ ਤੇ ਇਸੇ ਰੌਸ਼ਨੀ ਦੀਆਂ ਕਈ ਛਿਟਾਂ ਸਾਹਮਣੇ ਪਾਰ ਕੱਚੇ ਕੋਠੇ ਤੇ ਵੀ ਪੈਂਦੀਆਂ ਨੇ । ਹਨੇਰੇ ਕਮਰੇ, ਟੁਟੀਆਂ ਚੁਗਾਠਾਂ, ਟੁਟੇ ਬੂਹੇ, ਲੀਰਾਂ ਲੱਥੇ ਪਰਦੇ ਤੇ ਸਾਹਮਣੀਆਂ ਬਾਰੀਆਂ ਚੋਂ ਆਉਂਦੀ ਰੋਸ਼ਨੀ 'ਚ ਹੀ ਢੇਰ ਸਾਰੇ ਬਚੇ ਅੱਧ ਨੰਗੇ ਅੱਧ ਕਜੇ ਖੇਡ ਰਹੇ ਨੇ, ਲੜ ਰਹੇ ਨੇ, ਖਹਿਬੜ ਰਹੇ ਨੇ । ਲਕੜੀਆਂ ਦੀ ਅੱਗ 'ਚ ਲਿਸ਼ਕਦੇ ਰੋਟੀ ਪਕਾਂਦੇ ਉਹਨਾਂ ਦੀਆਂ ਮਾਵਾਂ ਦੇ ਚਿਹਰੇ, ਭੁਸਲੇ ਭੁਸਲੇ, ਪੀਲੇ ਪੀਲੇ, ਫੂਕਾਂ ਨਾਲ ਅੱਗ ਸੁਲਗਾਂਦੇ ।

ਵਡੀ ਹਵੇਲੀ ਦੇ ਚੌਂਤਰੇ ਉਤੇ ਬੈਠੀਆਂ ਚਾਰ ਪੰਜ ਜ਼ਨਾਨੀਆਂ । ਚਿੱਟੀਆਂ ਸਫ਼ੇਦ ਧੋਤੀਆਂ, ਕੰਨਾਂ 'ਚ ਹੀਰੇ, ਹੱਥਾਂ 'ਚ ਹੀਰੇ, ਗਲੇ 'ਚ ਹੀਰੇ, ਹੀਰੇ ਮੋਟੇ ਮੋਟੇ, ਹੀਰੇ ਲਿਸ਼ਕਦੇ ਲਿਸ਼ਕਦੇ, ਹੀਰੇ ਕੀਮਤੀ ਕੀਮਤੀ । ਇਹ ਬੁਢੇ ਦੀਆਂ ਨੂੰਹਾਂ ਨੇ, ਧੀਆਂ ਨੇ ।

"ਉਹ ਆਦਮੀ...ਉਹ ਤੁਹਾਡਾ ਕੁਝ ਲਗਦੈ ?"

"ਹੂੰ...ਹਾਂ"

"ਉਹ ਉਸ ਕੋਠੀ ਵਿਚ ਇਕੱਲਾ ਪਿਐ"

"ਹਾਂ ਸਾਨੂੰ ਪਤੈ" ਇਕ ਨੇ ਉਠਦੇ ਉਠਦੇ ਕਿਹਾ, "ਉਹ ਮਰ ਰਿਹੈ"

"ਨਹੀਂ ਮਰਦਾ" ਉਸ ਛਿਥੇ ਪੈਂਦੇ ਕਿਹਾ "ਨਹੀਂ ਮਰਦਾ ? ਉਹ ਤਾਂ ਮਰ ਰਿਹੈ, ਉਸ ਦੀ ਧੁੰਕਣੀ ਬਝੀ ਹੋਈ ਏ...ਕੋਈ ਦੀਵਾ...ਕੋਈ ਬਤੀ..."

"ਉਹ ਨਹੀਂ ਮਰਦਾ...ਸਾਲਾਂ ਤੋਂ ਇੰਝ ਹੀ ਪਿਆ ਹੋਇਐ"

"ਸਾਲਾਂ ਤੋਂ ?"

"ਹਾਂ, ਅਸੀਂ ਬੈਠ ਬੈਠ ਕੇ ਥੱਕ ਲੱਥੀਆਂ ਹਾਂ" ਦੂਜੀ ਨੇ ਕਿਹਾ।

"ਪਰ ਉਹ ਲਕੜਾਂ ?...ਉਹ ਗਿਧਾਂ ?...ਉਹ ਕੁੱਤੇ...?"

"ਇਸ ਦਾ ਮਾਸ ਖਾਣ ਲਈ ਬੈਠੇ ਨੇ ਮੋਟੇ ਮਾਸ ਦੀਆਂ ਪਰਤਾਂ...ਉਹ ਵੀ ਥਕ ਜਾਣਗੇ...ਥਕ ਜਾਣਗੇ...ਅਕ ਜਾਣਗੇ...ਸਤ ਜਾਣਗੇ...ਚਲੇ ਜਾਣਗੇ...ਸ਼ਾਇਦ ਮਰ ਜਾਣਗੇ...ਅਸੀਂ ਵੀ ਮਰ ਜਾਵਾਂਗੀਆਂ ਪਰ ਉਹ ਨਹੀਂ ਮਰਦਾ...ਨਹੀਂ ਮਰਦਾ... ਨਹੀਂ ਮਰਦਾ।"

—:o:—

# ਇਕ ਜੰਗ-ਇਕ ਆਤਮਾ

ਕੰਵਲ ਕਸ਼ਮੀਰੀ

ਸੱਖੀ ਨੇ ਵੇਖਿਆ, ਉੱਚੀ ਕੇਰੀ ਤੋਂ ਹੇਠਾਂ, ਨਦ-ਕਸ਼ਮੀਰ (ਜਿਹਲਮ) ਦੀ ਵਲ ਢੁਕਦੀ ਧੱਛ ਦੀ ਐਨ ਧਾਰ ਉਤੇ ਇਕ ਝੁਕੀ ਹੋਈ ਚਟਾਨ ਹੇਠਾਂ ਪਿਛਲੇ ਕੁਝ ਦਿਨਾਂ ਤੋਂ ਹੋ ਰਿਹਾ ਕੰਮ ਫ਼ੌਜੀਆਂ ਨੇ ਪੂਰਾ ਕਰ ਲਿਆ ਸੀ। ਉਥੇ ਇਕ ਨਵੀਂ ਤੋਪ ਗੱਡ ਲਈ ਗਈ ਸੀ।

ਸੱਖੀ ਨੇ ਲੰਮਾਂ ਸਾਹ ਲਿਆ।

ਪਿੰਡ ਦਿਆਂ ਘਰਾਂ 'ਚੋਂ ਸਵੇਰ ਦਾ ਧੂੰਆਂ ਉਠ ਕੇ ਆਸ ਪਾਸ ਪਹਾੜਾਂ ਉਪਰ ਦਿਆਰਾਂ ਅਤੇ ਚੀੜਾਂ ਦੇ ਬੂਟਿਆਂ ਦਵਾਲੇ ਪਲਮਣ ਲਗ ਪਿਆ ਸੀ। ਪਿੰਡ ਤੋਂ ਅੱਧਾ ਕੁ ਮੀਲ ਦੂਰ ਪਹਾੜੀ ਦੀ ਕੁਛੜ ਵਿਚ ਉਸਰੀਆਂ ਫ਼ੌਜੀ ਬਾਰਕਾਂ ਵਿਚ ਵੀ ਟਾਵੀਂ ਟਾਵੀਂ ਹਿਲ-ਜੁਲ ਹੋਣ ਲਗ ਪਈ ਸੀ।

ਇਹ ਬਾਰਕਾਂ ੧੯੪੭ ਦੇ ਰੋਲਿਆਂ ਮਗਰੋਂ ਉਸਰੀਆਂ ਸਨ ਤੇ ਸੱਖੀ ਨੇ ਸੁਣਿਆ ਹੋਇਆ ਸੀ ਕਿ ੧੯੪੭ ਚ ਕਿਤਨਾ ਖ਼ੂਨ ਖਰਾਬਾ ਕਬਾਇਲੀਆਂ ਨੇ ਕੀਤਾ ਸੀ। ਕਿਤਨੀਆਂ ਜਵਾਨ ਮੁਟਿਆਰਾਂ ਨਦ-ਕਸ਼ਮੀਰ ਵਿਚ ਕੁਦ ਕੇ ਰੁੜ੍ਹ ਗਈਆਂ ਸਨ। ਇਹਨਾਂ ਸੁਣੀਆਂ ਗਲਾਂ ਦਾ ਚੇਤਾ ਆਉਂਦਿਆਂ ਹੀ ਉਹ ਕੰਬ ਉਠਦੀ ਸੀ।

ਸੱਖੀ ਨੇ ਪੜੀ ਉਪਰ ਬੈਠਿਆਂ ਹੀ ਦੂਰ ਤਕ ਫੈਲੇ ਦ੍ਰਿਸ਼ ਨੂੰ ਵੇਖਿਆ ਤੇ ਮੁੜ ਬਕਰੋਟੇ ਨੂੰ ਪਲੋਸਣ ਲਗ ਪਈ। ਚਿੱਟੀ ਬੱਕਰੀ ਦੇ ਇਸ ਇਕੋ ਇਕ ਸ਼ੇਰ ਬੱਚੇ ਨੂੰ ਉਹ ਬੜਾ ਪਿਆਰ ਕਰਦੀ ਸੀ। ਮੂੰਗਰਾ ਜਦ ਆਪਣੀ ਥੁੱਥਣੀ ਉਸ ਦਿਆਂ ਬੁੱਲ੍ਹਾਂ ਤੇ ਫੇਰਦਾ ਉਸ ਦੇ ਮੂੰਹ ਨਾਲ ਲਾਂਦਾ ਤਾਂ ਉਸ ਨੂੰ ਸਾਰ ਸਰੀਰ 'ਚੋਂ ਕੁਤਕੁਤਾੜੀਆਂ ਨਿਕਲਦੀਆਂ ਮਹਿਸੂਸ ਹੁੰਦੀਆਂ। ਉਸ ਨੇ ਪੋਲਾ ਜਿਹਾ ਹੱਥ ਮਾਰ ਕੇ ਉਸ ਨੂੰ ਪਰਾਂ ਹੱਟਾ

ਦਿਤਾ ਪ੍ਰੰਤੂ ਉਹ ਮੁੜ ਉਸ ਦਿਆਂ ਕੰਨਾਂ ਨੂੰ ਚੱਟਣ ਲਗ ਪਿਆ ਸੀ।

ਕੁਝ ਦਿਨਾਂ ਤੋਂ ਜਦ ਲੜਾਈ ਮੁੜ ਛਿੜ ਪਈ ਸੀ ਤਾਂ ਇਕ ਭਿਆਨਕ ਜਿਹੀ ਖਾਮੋਸ਼ੀ ਨੇ ਇਸ ਸਾਰੇ ਆਸੇ ਪਾਸੇ ਨੂੰ ਆਪਣੀ ਬੁਕਲ ਵਿਚ ਲਪੇਟ ਲਿਆ ਹੋਇਆ ਸੀ ਤੇ ਜਾਪਦਾ ਸੀ ਕਿ ਕਿਸੇ ਵੀ ਘੜੀ ਕੁਝ ਵਾਪਰ ਸਕਦਾ ਸੀ। ਜਦ ਤੋਂ ਲੜਾਈ ਲਗੀ ਸੀ ਸੱਖੀ ਨੂੰ ਉਸ ਦਾ ਭਰਾ ਫਤਹਾ ਮੁਹੰਮਦ ਵੀ ਨਹੀਂ ਸੀ ਮਿਲਿਆ ਤੇ ਉਦਣ ਤੋਂ ਨੀਂਦਰ ਉਸ ਦੀਆਂ ਅੱਖਾਂ 'ਚੋਂ ਉੱਡ ਹੀ ਗਈ ਸੀ।

ਰਾਤਾਂ ਨੂੰ ਤੋਪ ਦਿਆਂ ਗੋਲਿਆਂ ਦੀਆਂ ਮੱਧਮ ਪਰ ਡੂੰਘੀਆਂ ਆਵਾਜ਼ਾਂ ਆਣ ਲਗ ਪਈਆਂ ਸਨ ਤੇ ਘਰ ਘਰ ਲਾਮ ਦੀਆਂ ਗਲਾਂ ਹੁੰਦੀਆਂ ਤੇ ਰਾਤ ਗਈ ਤਕ ਲੋਕ ਸੌਂ ਨਾ ਸਕਦੇ। ਲੋਕਾਂ ਦੇ ਚਿਹਰੇ ਸਹਿਮ ਨਾਲ ਝਿਮਸ ਗਏ ਸਨ। ਸਾਰਾ ਵਾਤਾਵਰਨ ਉਦਾਸ ਅਤੇ ਡਰਾਉਣਾ ਲਗਦਾ ਸੀ।

ਵਾਤਾਵਰਨ ਤੇ ਛਾਈ ਹੋਈ ਮਨਹੂਸ ਉਦਾਸੀ ਪਤਾ ਨਹੀਂ ਸੱਚ ਮੁੱਚ ਦੀ ਕੋਈ ਉਦਾਸੀ ਸੀ ਜਾਂ ਸਿਰਫ਼ ਮਨੁੱਖੀ ਹਿਰਦਿਆਂ ਦੇ ਅੰਦਰ ਦੇ ਡਰ ਦਾ ਅਕਸ ਹੀ ਸੀ।

ਕੁਝ ਵੀ ਹੋਵੇ ਇਕ ਡਰ, ਇਕ ਸਹਿਮ ਲੋਕਾਂ ਦੇ ਅੰਦਰ ਅਤੇ ਬਾਹਰ ਪਸਰਿਆ ਹੋਇਆ ਸੀ।

ਭਾਵੇਂ ਕਿ ਸਾਰੇ ਦਾ ਸਾਰਾ ਕੁਝ ਉਂਝ ਦਾ ਉਂਝ ਹੀ ਸੀ। ਚਾਰ ਕੁ ਵਰਗ ਮੀਲ ਦੇ ਢਲਵੇਂ ਮੈਦਾਨ ਦੇ ਇਕ ਪਾਸੇ ਵਸਿਆ ਪਿੰਡ, ਚੋਵਾਂ ਬਨੀ ਖਲੋਤੇ ਪਹਾੜ, ਪਹਾੜਾਂ ਉਪਰ ਦਿਆਰ, ਬਿਆੜ ਅਤੇ ਚੀੜ ਦੇ ਬੂਟੇ। ਘਾਟੀ ਵਿਚਕਾਰੋਂ ਸ਼ੂਕਦੀ, ਚਟਾਨਾਂ ਨਾਲ ਖਹਿਬੜਦੀ ਇਕ ਅਣਟੁਟਵੀਂ ਆਵਾਜ਼ ਪੈਦਾ ਕਰਦੀ ਨੱਦ-ਕਸ਼ਮੀਰ ਦੀ ਤੇ ਫਿਰ ਧੂੰਆਂ ਤੇ ਬੂਟਿਆਂ ਤਕ ਲਮਕ ਆਉਂਦੇ ਧੁੰਦ ਜਾਂ ਬਦਲਾਂ ਦੇ ਗੋਹੜੇ ਪਰੰਤੂ ਫਿਰ ਵੀ ਇੰਝ ਲਗਦਾ ਸੀ ਜਿਵੇਂ ਇਸ ਸਾਰੇ ਕਾਸੇ ਨਾਲੋਂ ਘਾਟੀ ਦੇ ਲੋਕਾਂ ਦਾ ਰਿਸ਼ਤਾ ਟੁੱਟ ਰਿਹਾ ਹੋਵੇ।

ਇਹ ਸਿਰਫ਼ ਇਕ ਅਨੁਭਵ ਹੀ ਤਾਂ ਸੀ ਤੇ ਸੱਖੀ ਇਸ ਬਾਰੇ ਕੁਝ ਆਖਣਾ ਚਾਹੁੰਦੀ ਹੋਈ ਵੀ ਨਹੀਂ ਸੀ ਆਖ ਸਕਦੀ।

ਉਸ ਨੇ ਅਚਾਨਕ ਵੇਖਿਆ, ਕੁਝ ਵਿੱਥ ਤੇ ਇਕ ਜੰਡ ਹਿਲਿਆ ਤੇ ਚਿੱਟੀ ਬਕਰੀ ਤ੍ਰਬ੍ਰ ਕੇ ਪਿਛਾਂ ਨੂੰ ਭਜੀ। ਸੱਖੀ ਨੇ ਨੀਝ ਲਾ ਕੇ ਵੇਖਿਆ, ਉਸ ਨੂੰ ਕਿਸੇ ਦੀ ਪਿੱਠ ਸਾਫ਼ ਵਿਖਾਈ ਦਿਤੀ। ਉਹ ਪੜੀ ਉਪਰ ਜ਼ਰਾ ਅਗਾਂਹ ਨੂੰ ਸਰਕ ਗਈ ਤੇ ਵੇਖਿਆ ਕਿ ਹੇਠਲੀ ਚਟਾਨ 'ਤੇ ਕੋਈ ਫ਼ੌਜੀ ਲੇਟਿਆ ਹੋਇਆ ਹੈ ਅਤੇ ਵਾਇਰਲੈਸ ਕਰ ਰਿਹਾ ਹੈ। ਉਸ ਕੰਨ ਲਾ ਕੇ ਸੁਣਨ ਦਾ ਜਤਨ ਕੀਤਾ ਪਰ ਉਸ ਦੇ ਪਲੇ ਕੁਝ ਵੀ ਨਾ ਪਿਆ। ਪਰੰਤੂ ਉਸ ਨੂੰ ਇਹ ਗਲ ਸਮਝਣ ਵਿਚ ਜ਼ਰਾ ਵੀ ਢਿਲ ਨਾ ਲਗੀ ਕਿ ਇਹ ਦੁਸ਼ਮਣ ਦਾ ਬੰਦਾ ਹੈ ਤੇ ਪਾਰੋਂ ਟੱਪ ਆਇਆ ਹੈ। ਸੱਖੀ ਇਹ ਸਮਝਦਿਆਂ ਹੀ ਡਰ ਗਈ, ਕਿ ਜੰਗ ਤਾਂ ਉਸ ਦਿਆਂ ਬਰੂਹਾਂ ਤੇ ਪੁਜ ਗਈ ਸੀ।

ਉਸ ਨੇ ਛਿੰਨ ਘੜੀ ਸੋਚਿਆ ਤੇ ਫਿਰ ਹੇਠਾਂ, ਰਖਿਆ-ਫ਼ੌਜ ਦੀਆਂ ਬਾਰਕਾਂ ਅਤੇ ਬਸਤੀ ਵਲ ਵੇਖਿਆ। ਘਰਾਂ 'ਚੋਂ ਨੀਲਾ ਨੀਲਾ ਧੂੰਆਂ ਵਲ-ਵਲੇਵੇਂ ਖਾਂਦਾ ਉਪਰ ਨੂੰ

ਉਠ ਰਿਹਾ ਸੀ ਅਤੇ ਬਾਰਕਾਂ ਸੁਤੀਆਂ ਸੁਤੀਆਂ ਲਗ ਰਹੀਆਂ ਸਨ । ਇਹਨਾਂ ਵਿਚ ਕਦੀ ਰਹਿਣ ਵਾਲੇ ਫ਼ੌਜੀ ਕਿਧਰੇ ਜਾ ਚੁਕੇ ਸਨ ।

ਬਾਰਕਾਂ ਵਿਚ ਰਹਿਣ ਵਾਲਾ ਬਚਨ ਸਿੰਘ ਪਹਾੜੀ ਤੋਪਖ਼ਾਨੇ ਦਾ ਅਫ਼ਸਰ, ਉਸ ਨੂੰ ਯਾਦ ਆਇਆ, ਜਿਹੜਾ ਆਪਣੀ ਪਹਾੜੀ ਟੋਲੀ ਨਾਲ ਇਹਨਾਂ ਪਹਾੜਾਂ ਉਪਰ ਚੜਦਾ ਉਤਰਦਾ ਰਹਿੰਦਾ ਸੀ ।

"ਇਹ ਤੈਨੂੰ ਪਿਆਰ ਕਰਦੈ ਸਖੀਏ, ਤੂੰ ਕਿਉਂ ਮਾਰਦੀ ਏਂ ਵਿਚਾਰੇ ਨੂੰ ।" ਇਕ ਦਿਨ ਉਸ ਅਫ਼ਸਰ ਨੇ ਸੱਖੀ ਕੋਲ ਖਲੋਤੇ, ਲਡਿਆਂਦੇ ਬਕਰੋਟੇ ਵਲ ਸੈਣਤ ਕਰ ਕੇ ਆਖਿਆ ਸੀ । ਉਸ ਸਮੇਂ ਉਹ ਉਪਰ ਦਿਆਰ ਗਲੀ ਵਲ ਜਾ ਰਹੇ ਸਨ ਤੇ ਉਸ ਦੇ ਹੱਥ ਵਿਚ ਮੋਟਾ ਜਿਹਾ ਇਕ ਸੇਉ ਸੀ ।

"ਮੁਗੋ ਕੁਤਕੁਤੀਆਂ ਨਿਗਲਦੀਅਨ, ਮਰਨਾ ਘੜੀ ਮੁੜੀ ਆਪਣੀ ਫਿੰਨੀ ਬੂੱਥੀ ਮਾੜੇ ਮੂੰਹਾਂ ਤਾ ਮਾਰਨ ਲਗ ਪੈਂਦਾ ।" ਪਲ ਕੁ ਰੁਕ ਉਸ ਫਿਰ ਆਖਿਆ, "ਬੜਿਆ ਅਫ਼ਸਰਾ, ਇਹ ਚੋਟਾ ਮੁਗੋ ਦੇ ।" ਸੱਖੀ ਬਿਨਾਂ ਕਿਸੇ ਸੰਕੋਚਦੇ ਬਚਨ ਸਿੰਘ ਕੋਲੋਂ ਸੇਊ ਮੰਗ ਲਿਆ ਸੀ, ਲਾਲ ਧਾਰੀਦਾਰ ਅਮਰੀ ਸਿਊ । ਬਚਨ ਸਿੰਘ ਨੇ ਸਿਊ, ਸੱਖੀ ਨੂੰ ਫੜਾ ਦਿਤਾ ਸੀ ਤੇ ਆਪਣੇ ਸਾਥੀ ਫ਼ਤੇਹ ਮੁਹੰਮਦ ਨੂੰ ਆਖਿਆ ਸੀ, "ਤੇਰੀ ਭੈਣ ਭਾਵੇਂ ਕੋਰੀ ਅਨਪੜ੍ਹ ਸਹੀ ਪਰ ਹੈ ਬਹੁਤ ਹੀ ਤੇਜ਼ ।"

ਪਿਛਲੇ ਇਕ ਸਾਲ ਤੋਂ ਬਚਨ ਸਿੰਘ, ਇਸ ਪਿਕੱਟ ਤੇ ਤਬਦੀਲ ਹੋ ਕੇ ਆਇਆ ਹੋਇਆ ਸੀ ਤੇ ਉਸ ਨੂੰ ਕਦੀ ਕਦੀ ਫ਼ਤੇਹ ਮੁਹੰਮਦ, ਆਪਣੇ ਨਾਲ ਘਰ ਲੈ ਆਉਂਦਾ ਹੁੰਦਾ ਸੀ । ਉਹ ਇੱਕਠੇ ਬਹਿ ਰਮ ਪੀਂਦੇ ਤੇ ਢੇਰ ਸਾਰੀਆਂ ਗਲਾਂ ਕਰਦੇ ਰਹਿੰਦੇ ।

ਉਹ ਬੇਬੇ, ਫ਼ਤੇਹ ਮੁਹੰਮਦ ਦੀ ਮਾਂ, ਨੂੰ ਆਖਿਆ ਕਰਦਾ ਸੀ, "ਬੇਬੇ ਸਾਲਾਂ ਬੱਧੀ ਘਰਾਂ ਤੋਂ ਦੂਰ ਰਹਿ ਕੇ ਜੀਅ ਉਕਤਾ ਜਾਂਦਾ ਹੈ—ਇਥੇ ਆ ਕੇ ਮੈਨੂੰ ਘਰ ਵਾਲਾ ਵਾਤਾਵਰਨ ਮਿਲਦਾ ਹੈ ।" ਬੇਬੇ ਅਗੋਂ ਲੱਖ ਲੱਖ ਅਸੀਸਾਂ ਦੇਂਦੀ ।

ਫ਼ੌਜੀ ਅਫ਼ਸਰ ਆਪਣਾ ਕੰਮ ਕਰਦਾ ਰਹਿੰਦਾ ਸੀ । ਉਹ ਆਪਣਿਆਂ ਜਵਾਨਾਂ ਨਾਲ ਖ਼ਚਰਾਂ ਉਪਰ ਪਹਾੜੀ ਤੋਪਾਂ ਦਿਆਂ ਟੁਕੜਿਆਂ ਨੂੰ ਲਦ ਕੇ ਉਪਰ ਦੂਰ ਦੂਰ, ਔਖੀਆਂ ਔਖੀਆਂ ਥਾਵਾਂ ਤੇ ਲੈ ਜਾਂਦੇ, ਉੱਥੇ ਜੋੜਦੇ, ਮੁੜ ਉਖਾੜਦੇ ਤੇ ਹੇਠਾਂ ਉਤਰ ਆਉਂਦੇ ਤੇ ਸ਼ੱਖੀ ਨੂੰ ਇਸ ਸਾਰੇ ਕਾਸੇ 'ਚੋਂ ਭਾਵੇਂ ਇਕ ਹੋ ਰਹੀ ਖੇਡ ਦਾ ਸਵਾਦ ਆਉਂਦਾ, ਪਰੰਤੂ ਉਹ ਫ਼ੌਜੀਆਂ ਦੀਆਂ ਕਿਤਨੀਆਂ ਗਲਾਂ ਜਾਣ ਗਈ ਸੀ ।

ਪਰ ਹੁਣ ਪਿਛਲਿਆਂ ਕੁਝ ਦਿਨਾਂ ਤੋਂ ਝੁਕੀ ਹੋਈ ਚਟਾਨ ਹੇਠਾਂ ਫ਼ੌਜੀਆਂ ਨੇ ਵੱਡੀ ਤੋਪ ਗੱਡ ਲਈ ਸੀ ਤੇ ਬਾਰਕਾਂ ਖਾਲੀ ਕਰ ਦਿਤੀਆਂ ਸਨ । ਸੁਰਖਿਆ ਫ਼ੌਜ ਦੀ ਅਣਹੋਂਦ ਨਾਲ ਹੀ ਉਸ ਨੂੰ ਅਸੁਰਖਿਆ ਦਾ ਅਹਿਸਾਸ ਜਿਹਾ ਹੋਇਆ ।

ਇਕ ਪਲ 'ਚੋਂ ਇਹ ਸਾਰਾ ਕੁਝ ਸੱਖੀ ਦੀਆਂ ਨਜ਼ਰਾਂ ਸਾਹਮਣਿਉਂ ਘੁੰਮ ਗਿਆ ਤੇ ਹੇਠਲੀ ਚਟਾਨ ਤੇ ਲੇਟਿਆ ਦੁਸ਼ਮਣ ਵੀ ਉਸ ਦੀਆਂ ਨਜ਼ਰਾਂ ਵਿਚ ਘੁੰਮ ਰਿਹਾ ਸੀ ।

ਸੱਖੀ ਭਾਵੇਂ ਸਭ ਕੁਝ ਸਮਝ ਗਈ ਸੀ ਪ੍ਰੰਤੂ ਉਥੇ ਤਾਂ ਸੱਖੀ ਦਾ ਆਪਣਾ ਆਪ,

ਦੁਸ਼ਮਣ ਦਾ ਓ. ਪੀ. ਅਤੇ ਉਸ ਦੇ ਮਾਲ-ਡੰਗਰ ਤੋਂ ਸਿਵਾ ਕੋਈ ਵੀ ਨਹੀਂ ਸੀ। ਸੱਖੀ ਨੇ ਆਪਣੇ ਆਪ ਅਤੇ ਉਸ ਓ.ਪੀ. 'ਚ ਇਕ ਅੰਤਰ ਅਨੁਭਵ ਕੀਤਾ,ਉਹ ਦੋਵੇਂ ਦੋ ਵਿਰੋਧੀ ਸਿਰਿਆਂ ਤੇ ਖੜੇ ਮਨੁੱਖ ਇਕ ਦੂਜੇ ਦੇ ਦੁਸ਼ਮਣ ਸਨ।

ਉਸ ਨੇ ਸੋਚਿਆ ਕਿ ਕਿਸੇ ਨੂੰ ਪਤਾ ਦਿਤਾ ਜਾਵੇ ਪਰ ਕਿੰਝ, ਐਸਾ ਕਰ ਸਕਣਾ ਵੀ ਇਕ ਲੰਮਾ ਗੇੜ ਸੀ ਇਸ ਵਿਚ ਕਾਫ਼ੀ ਸਮਾਂ ਵੀ ਲਗ ਸਕਦਾ ਸੀ।

ਸਾਹਮਣੇ ਘਾਟੀ ਵਿਚ ਉਸ ਨੂੰ ਆਪਣਾ ਘਰ ਦਿਸ ਰਿਹਾ ਸੀ ਤੇ ਹੇਠਾਂ ਆਪਣਾ ਕੰਮ ਕਰ ਰਿਹਾ ਵੈਰੀ ਵੀ, ਨਾਲੇ ਪੜੀ ਹੇਠਾਂ ਗੱਡੀ ਵੜੀ ਤੋਪ ਵੀ ਦਿਸ ਰਹੀ ਸੀ।

ਉਸ ਨੇ ਖੜੋ ਕੇ ਵੇਖਿਆ ਕਿ ਦੁਸ਼ਮਣ ਚਟਾਨ ਤੇ ਲੇਟਿਆ ਹੋਇਆ ਸੀ ਤੇ ਚਟਾਨ ਸੱਖੀ ਤੋਂ ਐਨ ਸੇਧ ਵਿਚ ਹੇਠਾਂ ਕਰਕੇ ਸੀ। ਸੱਖੀ ਹੱਥਲੀ ਸੋਟੀ ਨੂੰ ਦੋਵਾਂ ਹੱਥਾਂ ਵਿਚ ਫੜ ਕੇ ਇਕ ਕੋਣ ਜਿਹਾ ਬਣਾਇਆ ਤੇ ਫਿਰ ਪਿਛਾਂ ਹੱਟ ਗਈ।

ਉਸ ਇਕ ਵਡਾ ਸਾਰਾ ਪੱਥਰ ਚੁਕਿਆ ਤੇ ਫਿਰ ਬਿਨਾਂ ਕੁਝ ਸੋਚਿਉਂ ਝਟ-ਪਟ ਪੱਥਰ ਓ. ਪੀ. ਦੇ ਸਿਰ ਉਪਰ ਸੁਟ ਦਿਤਾ। ਉਹ ਚੀਕ ਮਾਰ ਕੇ ਉਛਲਿਆ ਤੇ ਸਟੈਨ ਦੀਆਂ ਗੋਲੀਆਂ, ਸਖੀ ਨਾਲੋਂ ਸ਼ੂਕਦੀਆਂ ਲੰਘ ਗਈਆਂ ਤੇ ਉਹ ਫਿਰ ਮੂੰਧੇ ਮੂੰਹ ਚਟਾਨ ਤੇ ਡਿਗ ਪਿਆ।

ਸੱਖੀ ਸਾਹਮਣੇ ਬਸਤੀ ਵਿਚ ਅੱਗ ਦੀ ਤੇਜ਼ ਚਮਕਦੀ ਲਾਟ ਜਿਹੀ ਵੇਖੀ ਤੇ ਫਿਰ ਝੱਟ ਮਗਰੋਂ ਬੜੇ ਜ਼ੋਰ ਦਾ ਧਮਾਕਾ ਹੋਇਆ ਤੇ ਸਾਰੀਆਂ ਪਹਾੜੀਆਂ ਜਿਵੇਂ ਕੰਬ ਉਠੀਆਂ। ਪਿੰਡ ਦੇ ਲੰਬੜਾਂ ਦੇ ਮਕਾਨ ਲਾਗਿਉਂ ਘੱਟੇ ਧੂਏਂ ਦਾ ਗ਼ੁਬਾਰ ਉਪਰ ਨੂੰ ਉਠਿਆ ਤੇ ਫਿਰ ਦੂਜਾ ਧਮਾਕਾ ਹੋਇਆ। ਸੱਖੀ ਆਪਣਿਆਂ ਦੋਵਾਂ ਕੰਨਾਂ ਵਿਚ ਉਂਗਲਾਂ ਪਾ ਲਈਆਂ। ਸਾਰੀ ਘਾਟੀ ਧੂੰਏਂ ਅਤੇ ਘਟੇ ਨਾਲ ਕੱਜੀ ਗਈ ਸੀ। ਇਕ ਭਿਅੰਕਰ ਸ਼ੋਰ ਘਾਟੀ ਵਿਚ ਮਚ ਗਿਆ ਸੀ। ਕੁਝ ਵੀ ਸੁਣਾਈ ਨਹੀਂ ਸੀ ਦੇਂਦਾ ਤੇ ਇਥੋਂ ਤਕ ਕਿ ਨੱਦ-ਕਸ਼ਮੀਰ ਦੀ ਆਵਾਜ਼ ਵੀ ਗੁਆਚ ਕੇ ਰਹਿ ਗਈ ਸੀ।

ਫਿਰ ਗੋਲੇ ਡਿਗਣੇ ਬੰਦ ਹੋ ਗਏ ਤੇ ਹੁਣ ਪੜੀ ਹੇਠ ਬੀੜੀ ਬਚਨ ਸਿੰਘ ਦੀ ਵੱਡੀ ਤੋਪ ਜਵਾਬੀ ਕਾਰਵਾਈ ਕਰ ਰਹੀ ਸੀ। ਸੱਖੀ ਨੂੰ ਸਾਰੀ ਦੁਨੀਆਂ ਭੌਂਦੀ ਜਾਪੀ। ਉਸ ਨੇ ਆਪਣੇ ਸੀਨੇ ਦੇ ਸੱਜੇ ਪਾਸੇ ਕੁਝ ਗਰਮ ਗਰਮ ਸਰਕਦਾ ਮਹਿਸੂਸ ਕੀਤਾ—ਜਦ ਉਸ ਹੱਥ ਲਾ ਕੇ ਟੋਹਿਆ ਤਾਂ ਲਹੂ ਉਸ ਦੇ ਸ੍ਰੀਰ 'ਚੋਂ ਵੱਗ ਕੇ ਪੈਰਾਂ ਤਕ ਪੁਜ ਗਿਆ ਸੀ। ਜਿਸ ਪੜੀ ਤੇ ਉਹ ਖੜੀ ਸੀ ਲਹੂ ਨਾਲ ਲਿੱਪੀ ਗਈ ਸੀ।

ਹੇਠਾਂ ਦੁਸ਼ਮਣ ਦਾ ਓ. ਪੀ. ਚਟਾਨ ਨਾਲ ਚਪਕ ਗਿਆ ਸੀ। ਸੱਖੀ ਪੋਲੇ ਕਦਮਾਂ ਹੇਠਾਂ ਉਤਰ ਕੇ ਉਥੇ ਗਈ। ਓ. ਪੀ. ਦਾ ਸਿਰ ਬਿਲਕੁਲ ਚਿਥਿਆ ਗਿਆ ਸੀ ਤੇ ਦਿਮਾਗ 'ਚੋਂ ਗਿਰ ਫ਼ਟ ਕੇ ਬਾਹਿਰ ਆ ਗਿਆ ਹੋਇਆ ਸੀ।

"ਹੈਂ, ਇਹ ਤਾਂ ਮਰ ਗਿਆ ਵਾ।" ਉਸ ਆਪਣੇ ਸਜੇ ਹੱਥ ਦੀ ਉਂਗਲ ਤੇ ਜ਼ੋਰ ਦੀ ਦੰਦੀ ਵੱਢੀ ਤੇ ਅੱਖਾਂ ਬੰਦ ਕਰ ਲਈਆਂ। ਉਸ ਦੀ ਛਾਤੀ ਵਿਚ ਸੱਜੇ ਪਾਸੇ ਜ਼ੋਰ ਦੀ ਚੀਸ ਉਠੀ।

ਉਸ ਨੇ ਆਪਣੇ ਚੌਵਾਂ ਬਨੀ ਵੇਖਿਆ ਤੇ ਫਿਰ ਅੱਖਾਂ ਬੰਦ ਕਰ ਲਈਆਂ, "ਖ਼ੂਨ", ਉਸ ਦੇ ਮੂੰਹੋਂ ਨਿਕਲ ਗਿਆ। ਫਿਰ ਉਸ ਆਪਣੇ ਹੱਥਾਂ ਨੂੰ ਵੇਖਿਆ, ਜਿਨਾਂ ਇਹ ਕੰਮ ਕੀਤਾ ਸੀ ਫਿਰ ਉਸ ਆਸੇ ਪਾਸੇ ਵੇਖਿਆ, ਪਰ ਉਥੇ ਤਾਂ ਕੋਈ ਵੀ ਨਹੀਂ ਸੀ। ਉਹ ਡਰ ਗਈ, ਇਕਾਂਤ ਜਿਵੇਂ ਸਾਰੀ ਦੀ ਸਾਰੀ ਉਸ ਦੇ ਅੰਦਰ ਪਰਵੇਸ਼ ਕਰ ਗਈ ਹੋਵੇ।

ਉਸ ਨੇ ਮੋਏ ਫ਼ੌਜੀ ਨੂੰ ਜ਼ੋਰ ਦੀ ਠੁਡਾ ਮਾਰਿਆ ਤੇ ਵਾਹੋ ਵਾਹੀ ਘਰ ਵਲ ਨੱਠੀ। ਉਸ ਨੂੰ ਜਾਪ ਰਿਹਾ ਸੀ ਜਿਵੇਂ ਸੈਂਕੜੇ ਬਲਾਵਾਂ ਉਸ ਦਾ ਪਿਛਾ ਕਰ ਰਹੀਆਂ ਹੋਣ। ਨਸਣ ਲਗਿਆਂ ਉਸ ਨੂੰ ਮਾਲ-ਡੰਗਰ ਵੀ ਭੁਲ ਗਿਆ ਸੀ। ਘਰ ਪੁਜਦਿਆਂ ਹੀ ਉਹ ਸਾਹੋ ਸਾਹ ਹੋਈ ਰੁਕ ਗਈ। ਉਹਨਾਂ ਦੇ ਕੋਠੇ ਦੀ ਥਾਂ ਮਲਬੇ ਦਾ ਢੇਰ ਅਤੇ ਕੁਝ ਧੁੱਖਦੇ ਅੰਗਾਰ ਪਏ ਹੋਏ ਸਨ। ਮੋਇਆਂ ਦੀਆਂ ਝੁਲਸੀਆਂ, ਤੇ ਟੁਕੜੇ ਟੁਕੜੇ ਹੋਈਆਂ ਲਾਸ਼ਾਂ ਅਤੇ ਜ਼ਖਮੀਆਂ ਦੀਆਂ ਚੀਕਾਂ। ਉਸਨੇ ਇਕ ਕੰਧ ਦੇ ਹੇਠ ਮਾਂ ਨੂੰ ਅੱਧਾ ਦਬਿਆ ਹੋਇਆ ਵੇਖਿਆ। ਉਹ ਮਰ ਕੇ ਠੰਡੀ ਹੋ ਗਈ ਸੀ ਤੇ ਉਸ ਦਾ ਅੱਧਾ ਸਰੀਰ ਅਲਫ਼ ਨੰਗਾ ਪਿਆ ਹੋਇਆ ਸੀ।

ਸੱਖੀ ਨੇ ਆਪਣੀ ਚੁਨੀ ਮਾਂ ਦੇ ਸਰੀਰ ਤੇ ਖਿਲਾਰ ਦਿਤੀ ਤੇ ਆਪ ਪਿਛਾਂ ਹੱਟ ਕੇ ਵਿਹੜੇ ਵਿਚ ਤੂੰਗ ਦੇ ਬੂਟੇ ਨਾਲ ਖਲੋ ਗਈ। ਉਹ ਡੌਰ ਭੌਰ, ਸਹਿਮੀ ਸਹਿਮੀ ਕੁਝ ਚਿਰ ਇੰਝ ਹੀ ਖੜੀ ਰਹੀ ਤੇ ਫਿਰ ਉਥੇ ਹੀ ਜ਼ਮੀਨ ਤੇ ਡਿਗ ਪਈ।

---

ਹਾਸ-ਰਸ

# ਉਹ ਨਹੀਂ ਆਈ.........

ਸੰਸਾਰ ਚੰਦਰ

ਅਜ ਤੜਕੇ ਅਜੇ ਮੰਜੇ ਤੇ ਪਾਸੇ ਹੀ ਮਾਰ ਰਿਹਾ ਸਾਂ ਇਕ ਮਨਹੂਸ ਆਵਾਜ਼ ਕੰਨੀਂ ਪਈ। ਗੁਆਂਢ ਵਿਚ ਕੋਈ ਕਹਿ ਰਿਹਾ ਸੀ—"ਉਹ ਨਹੀਂ ਆਈ।" ਸੋਚਿਆ ਕੋਈ ਬਿਜਲੀ ਬਾਰੇ ਕਹਿ ਰਿਹਾ ਹੈ ਕਿਉਂਕਿ ਜੰਮੂ ਵਿਚ ਪਾਵਰ-ਸ਼ਾਰਟੇਜ ਕਾਰਨ ਅਕਸਰ ਰਾਤ ਵੇਲੇ ਕੰਪਲਸਰੀ ਬਲੈਕ-ਆਊਟ ਹੋ ਜਾਂਦਾ ਹੈ। ਤਦੇ ਕੰਨਾਂ ਨੇ ਮੁੜ ਸੁਣਿਆ—"ਬੜੀ ਕੋਸ਼ਿਸ਼ ਕੀਤੀ ਪਰ ਉਹ ਨਹੀਂ ਆਈ।" ਹੁਣ ਇਉਂ ਲਗਾ ਜਿਵੇਂ ਇਸ ਗੁਆਂਢੀ ਸੱਜਨ ਦੀ ਬੀਵੀ ਰੁਸ ਕੇ ਕਿਤੇ ਚਲੀ ਗਈ ਹੈ ਅਤੇ ਸ਼੍ਰੀਮਾਨ ਜੀ ਰਾਤ ਭਰ ਉਸ ਨੂੰ ਮਨਾਉਂਦੇ ਰਹੇ ਹਨ। ਮਨ ਨਹੀਂ ਸੀ ਮੰਨਦਾ ਕਿ ਸਾਡੇ ਗੁਆਂਢ ਵਿਚ ਇਕ ਦਮ ਭੈੜੀ ਘਟਨਾ ਕਿਵੇਂ ਵਾਪਰ ਗਈ। ਨਾ ਬਦਲ ਗਰਜਿਆ, ਨ ਬਿਜਲੀ ਚਮਕੀ। ਅਚਾਨਕ ਹੀ ਇਹ ਭਾਣਾ ਕਿਵੇਂ ਬੀਤ ਗਿਆ। ਮੈਂ ਆਪਣੇ ਆਪ ਨੂੰ ਰੋਕ ਨ ਸਕਿਆ। ਅਤੇ ਜ਼ੋਰ ਨਾਲ ਖੰਘ ਕੇ ਆਵਾਜ਼ ਮਾਰੀ—"ਭਾਈ ਸਾਹਿਬ! ਤੜਕੇ ਤੜਕੇ ਕੀ ਕਹਿ ਰਹੇ ਹੋ, ਕੌਣ ਨਹੀਂ ਆਈ?" ਪਟਕ ਦੇਣੇ ਜਵਾਬ ਆਇਆ—ਕੋਈ ਨਹੀਂ, ਉਹੀ ਕੰਬਖ਼ਤ 'ਨੀਂਦ'। ਮੈਂ ਠ੍ਹਾਕਾ ਮਾਰ ਕੇ ਹੱਸ ਪਿਆ। ਅਖ਼ੀਰ ਉਹੀ ਗਲ ਨਿਕਲੀ—'ਜਿਸ ਨੂੰ ਦੇਖੋ ਮੁਬਤਲਾਏ ਦਰਦੇ ਨੀਂਦ'।

ਮੈਨੂੰ ਉਹ ਜ਼ਮਾਨਾ ਯਾਦ ਆ ਗਿਆ। ਜਦ ਆਟੇ-ਦਾਣੇ ਵਾਂਗ ਨੀਂਦ ਦਾ ਵੀ ਕਹਿਤ ਨਹੀਂ ਸੀ। ਮੇਰੇ ਵਰਗੇ ਸਾਧਾਰਨ ਵਿਅਕਤੀ ਵੀ ਘੋੜੇ ਵੇਚ ਕੇ ਸੌਂਦੇ ਸਨ। ਇਸ

ਕਲਮ ਦੇ ਲੇਖਕ ਨੇ ਤਾਂ ਨੀਂਦ ਲਈ ਬਹੁਤ ਵੱਡੇ ਪੈਮਾਨੇ ਤੇ ਘੋੜਿਆਂ ਦਾ ਵਪਾਰ ਸ਼ੁਰੂ ਕਰ ਰਖਿਆ ਸੀ, ਸਾਡੀ ਡਿਊਢੀ ਵਿਚ ਹਰ ਵੇਲੇ ਅਰਬੀ ਘੋੜੇ ਹਿਨਹਿਨਾਂਦੇ ਸਨ। ਇਥੋਂ ਤੀਕ ਕਿ ਮੁਹੱਲੇ ਭਰ ਦੀਆਂ ਘੋੜੀਆਂ ਦਾ ਜਮਘਟ ਸਾਡੇ ਹੀ ਘਰ ਲਗਿਆ ਕਰਦਾ ਸੀ। ਆਪਣੇ ਘੋੜੇ ਆਸ਼ਕ ਮਿਜ਼ਾਜ ਤੇ ਰੰਗੀਨ ਤਬੀਅਤ ਦੇ ਸਨ। ਜਣੀ-ਖਣੀ ਘੋੜੀਆਂ ਵਲ ਤਾਂ ਇਹ ਅੱਖ ਤਕ ਨਹੀਂ ਚੁੱਕਦੇ ਸਨ। ਬੇੜਾ ਗ਼ਰਕ ਹੋਵੇ ਇਨ੍ਹਾਂ ਘੋੜੀਆਂ ਵਾਲਿਆਂ ਦਾ ਜਿਹੜੇ ਨਸਲ ਪਰਵਰੀ ਲਈ ਸਾਡੇ ਘੋੜੇ ਅਗਵਾ ਕਰ ਕੇ ਲੈ ਗਏ। ਅਸੀਂ ਉਹਨਾਂ ਨੂੰ ਵੇਚ ਕੇ ਸੁਖ ਦੀ ਨੀਂਦ ਸੌਣਾ ਚਾਹੁੰਦੇ ਸਾਂ ਪਰ ਉਹ ਨਾ ਅਹਿਲ ਖ਼ੁਦ ਹੀ ਭੱਜ ਗਏ ਅਤੇ ਨਾਲ ਹੀ ਆਪਣੀ ਨੀਂਦ ਵੀ ਚੁਰਾ ਕੇ ਲੈ ਗਏ। ਘੋੜੇ ਵੇਚਣ ਦੀ ਨੌਬਤ ਹੀ ਨਹੀਂ ਆਈ ਤਾਂ ਕੰਬਖ਼ਤ ਨੀਂਦ ਆਉਂਦੀ ਵੀ ਤਾਂ ਕਿਵੇਂ ?

ਸੱਚਮੁਚ ਉਹ ਦਿਨ ਕਿਨੇ ਹਸੀਨ ਸਨ ਜਦ ਮਾਂ ਜ਼ਰਾ ਜਿੰਨੀ ਲੋਰੀ ਦਿਤੀ ਤੇ ਪਿੱਠ ਥਾਪੜੀ ਕਿ ਨਿੰਦਿਆ ਪਿਆਰੀ ਖਰਾਮਾ ਖਰਾਮਾ ਆ ਗਈ। ਚੜ੍ਹਦੀ ਜਵਾਨੀ ਵਿਚ ਵੀ ਨੀਂਦ ਦੇ ਖ਼ੂਬ ਠਾਠ ਸਨ। ਕਿੰਨੇ ਮਜ਼ੇ ਨਾਲ ਆਉਂਦੀ ਸੀ, ਜੀ ਭਰ ਕੇ ਆਉਂਦੀ ਸੀ. ਬਿਨ ਬੁਲਾਏ ਆਉਂਦੀ ਸੀ, ਵਕਤ ਬੇਵਕਤ ਆਉਂਦੀ ਸੀ। ਨੀਂਦ ਦੇ ਮੈਦਾਨ ਵਿਚ ਅਸੀਂ ਕਿਸੇ ਕੁੰਭਕਰਣ ਨਾਲੋਂ ਘਟ ਨਹੀਂ ਸਾਂ। ਉਨ੍ਹੀ ਦਿਨੀਂ ਸਾਡੇ ਜ਼ਰਾ ਨਵਾਬੀ ਠਾਠ ਸਨ। ਜਦ ਕਦੇ ਤਬੀਅਤ ਨਾਸਾਜ਼ ਹੋਈ, ਕੰਨਾਂ ਵਿਚ ਤੇਲ ਪਾਇਆ ਤੇ ਆਰਾਮ ਨਾਲ ਚਾਦਰ ਤਾਣ ਕੇ ਸੌਂ ਗਏ। ਉਮਰ ਦੇ ਨਾਲ ਨਾਲ ਹੁਣ ਤਬੀਅਤ ਜ਼ਰਾ ਨਾਸਾਜ਼ ਰਹਿੰਦੀ ਹੈ, ਗੱਲ ਗੱਲ ਤੇ ਔਸਾਨ ਖ਼ਤਾ ਹੋ ਜਾਂਦੇ ਹਨ। ਹੱਥਾਂ ਦੇ ਤੋਤੇ ਉੱਡ ਜਾਂਦੇ ਹਨ ਅਤੇ ਉਹਨਾਂ ਦੇ ਨਾਲ ਹੀ ਹੌਲੀ ਜਿਹੀ ਉੱਡ ਜਾਂਦੀ ਹੈ ਆਪਣੀ ਪਿਆਰੀ ਨੀਂਦ। ਉੱਡੀ ਹੋਈ ਨੀਂਦ ਨੂੰ ਅੱਖਾਂ ਦੇ ਪਿੰਜਰੇ ਵਿਚ ਕਿਵੇਂ ਬੰਦ ਕੀਤਾ ਜਾਵੇ। ਫਿਰ ਕੰਨਾਂ ਵਿਚ ਤੇਲ ਪਾਉਣ ਦੀ ਨੌਬਤ ਆ ਜਾਂਦੀ ਹੈ। ਜਦ ਤੀਕਰ ਤੇਲ ਆਸਾਨੀ ਨਾਲ ਮਿਲਦਾ ਰਿਹਾ, ਨੀਂਦ ਆਪਣੇ ਲਈ ਕੋਈ ਪ੍ਰਾਬਲਮ ਨਹੀਂ ਸੀ, ਪਰ ਜਦ ਤੋਂ ਤੇਲ ਗ਼ਾਇਬ ਹੋਣ ਲਗਾ ਹੈ, ਨੀਂਦ ਦੀ ਰਹੀ-ਸਹੀ ਉਮੀਦ ਵੀ ਕਾਫ਼ੂਰ ਹੋ ਗਈ ਹੈ। ਤੇਲ ਦੇ ਇਸ ਭਿਆਨਕ ਕ੍ਰਾਈਸਸ ਕਾਰਨ ਨਿਤ ਦਿਹਾੜੀ 'ਆਤਮ-ਦਾਹ' ਕਰਨ ਦੀ ਧਮਕੀ ਦੇਣ ਵਾਲੇ ਮੋਰਚਾ ਪੰਥੀ ਲੀਡਰਾਂ ਦੀ ਲੀਡਰੀ ਹੀ ਸੰਕਟ ਵਿਚ ਨਹੀਂ ਪਈ ਸਗੋਂ ਮੇਰੇ ਵਰਗੇ ਅਮਨ-ਪਸੰਦ ਸ਼ਹਿਰੀ ਨੂੰ ਵੀ ਨੀਂਦ ਦੇ ਲਾਲੇ ਪੈ ਗਏ ਹਨ। ਪਰ ਭਲਾ ਹੋਵੇ ਉਹਨਾਂ ਭਾਰਤੀ ਸਾਇੰਸਦਾਨਾਂ ਦਾ ਜਿਨ੍ਹਾਂ ਦੀ ਮਿਹਰਬਾਨੀ ਸਦਕਾ ਹਨੇਰੇ ਵਿਚ ਵੀ ਆਸ ਦੀ ਇਕ ਕਿਰਨ ਨਮੂਦਾਰ ਹੋ ਗਈ ਹੈ। ਬੰਬਈ ਸਾਗਰ ਵਿਚ ਤੇਲ ਦੇ ਭਰਪੂਰ ਜ਼ਖ਼ੀਰੇ ਮਿਲ ਗਏ ਹਨ। ਜਦ ਤੋਂ ਸਾਡੀ ਨੀਂਦ ਨੇ ਇਹ ਖ਼ਬਰ ਸੁਣੀ ਹੈ ਉਹ ਕੁਝ-ਕੁਝ ਆਉਣ ਦੇ ਮੂਡ ਵਿਚ ਆ ਰਹੀ ਹੈ। ਪਤਾ ਨਹੀਂ ਇਹ ਤੇਲ ਕਿਹੋ ਜਿਹਾ ਹੋਵੇਗਾ, ਇਸ ਦੀ ਸਲੀਪਿੰਗ ਪੋਟੈਂਸੀ ਕਿੰਨੀ ਹੋਵੇਗੀ ? ਪਰ ਮੈਂ ਤਾਂ ਸੋਚਿਆ ਹੈ, ਤੇਲ ਕਿਹੋ ਜਿਹਾ ਵੀ ਕਿਉਂ ਨਾ ਹੋਵੇ, ਇਕ ਵਾਰ ਮਿਲਣ ਤਾਂ ਲਗੇ, ਮੈਂ ਕੰਨਾਂ ਵਿਚ ਇਕਦਮ ਕਈ ਲੀਟਰ

ਸਟੋਰ ਕਰਵਾ ਲਵਾਂਗਾ ਤਾਂ ਜੋ ਮਜ਼ੇ ਨਾਲ ਸੌਂ ਸਕਾਂ।

ਪਰ ਇਹ ਤਾਂ ਹੋਇਆ ਉਤਪਾਦਨ-ਯੋਜਨਾ ਦਾ ਇਕ ਲਾਰਜ ਸਕੇਲ ਰੂਪ। ਮੇਰੇ ਵਿਚਾਰ ਵਿਚ ਇਸ ਇੰਡਸਟਰੀ ਦਾ ਸਮਾਲ ਸਕੇਲ ਤੇ ਵੀ ਪ੍ਰਯੋਗ ਹੋਣਾ ਚਾਹੀਦਾ ਹੈ। ਇਸ ਸੰਬੰਧ ਵਿਚ ਮੈਂ ਇਕ ਨਵੀਂ ਦਰਕ ਖੋਜ ਘੱਤੀ ਹੈ। ਮੇਰੇ ਇਕ ਸ਼ਾਇਰ ਮਿੱਤਰ ਹਥੇਲੀ ਤੇ ਸਰੋਂ ਜਮਾਉਣ ਦਾ ਅਕਸਰ ਦਾਅਵਾ ਕਰਦੇ ਹੁੰਦੇ ਹਨ। ਮੈਂ ਉਸ ਨੂੰ ਨਿਹਾਇਤ ਸੰਜੀਦਗੀ ਨਾਲ ਇਹ ਮਸ਼ਵਰਾ ਦਿਤਾ ਹੈ ਕਿ ਉਹ ਹੁਣ ਹਥੇਲੀਆਂ ਉਤੇ ਹੀ ਸਰੋਂ ਦੀ ਕਾਸ਼ਤ ਦਾ ਧੰਧਾ ਸ਼ੁਰੂ ਕਰ ਦੇਣ। ਇਸ ਨਾਲ ਕਿਸੇ ਹੱਦ ਤੀਕ ਤੇਲ ਦੀ ਕਿਲੱਤ ਵਿਚ ਵੀ ਫ਼ਰਕ ਪਵੇਗਾ। ਅਤੇ ਨੀਂਦ ਦਾ ਮਸਲਾ ਵੀ ਆਸਾਨੀ ਨਾਲ ਹਲ ਹੋ ਸਕੇਗਾ। ਹੁਣ ਦੇਖਦੇ ਹਾਂ ਊਠ ਕਿਸ ਕਰਵਟ ਬੈਠਦਾ ਹੈ।

ਜਦ ਤੋਂ ਲੋਕਾਂ ਤੇ ਨੀਂਦ ਦਾ ਕਹਿਰ ਬਰਪਾ ਹੋਇਆ ਹੈ, ਸਾਡੀ ਸਰਕਾਰ ਦੀ ਬੇਚੈਨੀ ਵੀ ਦਿਨੋ-ਦਿਨ ਵਧ ਰਹੀ ਹੈ। ਇਸ ਦਾ ਕਾਰਨ ਸਾਫ਼ ਹੈ ਕਿ ਸਾਡੀ ਸਰਕਾਰ ਵੀ ਸੌਣ ਵਿਚ ਡੂੰਘੀ ਦਿਲਚਸਪੀ ਰਖਦੀ ਹੈ! ਇਸੇ ਲਈ ਕਈ ਸਰਕਾਰੀ ਲੇਬਾਰਟਰੀਆਂ ਵਿਚ ਇਸ ਵਿਸ਼ੇ ਤੇ ਜ਼ੋਰਾਂ ਦੀ ਰਿਸਰਚ ਹੋ ਰਹੀ ਹੈ। ਇਸ ਤੋਂ ਪਹਿਲਾਂ ਨੀਂਦ ਨਾ ਆਉਣ ਦਾ ਇਕੋ ਕਾਰਨ ਦਸਿਆ ਜਾਂਦਾ ਸੀ— 'ਗ਼ਮੇ ਇਸ਼ਕ'। ਇਸ ਮਗਰੋਂ ਮਿਰਜ਼ਾ ਗ਼ਾਲਿਬ ਰਿਸਰਚ ਦੇ ਮੈਦਾਨ ਵਿਚ ਇਕਦਮ ਹੋਰ ਅਗੇ ਵਧੇ ਅਤੇ ਉਹਨਾਂ ਨੇ ਇਕ ਹੋਰ ਗ਼ਮ ਲਭ ਘੱਤਿਆ। ਮਿਰਜ਼ਾ ਦਾ ਕੌਲ ਸੀ—'ਗ਼ਮੇ ਇਸ਼ਕ ਗਰ ਨਾ ਹੋਤਾ ਗ਼ਮੇ ਰੋਜ਼ਗਾਰ ਹੋਤਾ'। ਨਵੀਨ ਖੋਜ ਦੇ ਆਧਾਰ ਤੇ ਇਹ ਮਸਲਾ ਹੋਰ ਵਿਆਪਕ ਹੋ ਗਿਆ ਹੈ ਜਦ ਕਿ ਅਸੀਂ ਮੰਨ ਗਏ ਹਾਂ 'ਗ਼ਮ ਔਰ ਵੀ ਹੈਂ ਦੁਨੀਆਂ ਮੇਂ ਮੁਹੱਬਤ ਕੇ ਸਿਵਾ' ਇਨ੍ਹਾਂ ਗ਼ਮਾਂ ਦੀ ਲਿਸਟ ਇੰਨੀ ਲੰਬੀ ਹੈ ਕਿ ਦਿਲ ਘਾਬਰ ਉਠਦਾ ਹੈ। ਕੀ ਗ਼ਰੀਬ ਤੇ ਕੀ ਅਮੀਰ ਸਭ ਤਰ੍ਹਾਂ ਦੇ ਲੋਕ ਗ਼ਮਾਂ ਦੀ ਧੁਪ 'ਚ ਬੁਰੀ ਤਰ੍ਹਾਂ ਝੁਲਸ ਰਹੇ ਹਨ। ਅਮੀਰ ਨੜਿਨਵੇਂ ਦੇ ਫੇਰ ਵਿਚ ਹਨ ਤਾਂ ਗ਼ਰੀਬ ਦਾਲ ਰੋਟੀ ਦੇ ਚੱਕਰ ਵਿਚ। ਕਾਰ ਵਾਲਾ ਪੈਟਰੋਲ ਦੇ ਗ਼ਮ ਵਿਚ ਹੈ ਤਾਂ ਬੇਕਾਰ ਪੈਦਲ ਚਲ ਚਲ ਕੇ ਚਕਨਾਚੂਰ ਹੈ। ਮਜ਼ਦੂਰ ਨੂੰ ਮਾਲਿਕ ਦੀਆਂ ਝਿੜਕਾਂ ਸਹਿਣ ਕਰਨੀਆਂ ਪੈਂਦੀਆਂ ਹਨ, ਤਾਂ ਉਸ ਦੀ ਬੀਵੀ ਨੂੰ ਰਾਸ਼ਨ ਲਈ ਇਕ ਮੀਲ ਲੰਬੇ 'ਕਿਊ' ਵਿਚ ਖੜੇ ਹੋਣਾ ਪੈਂਦਾ ਹੈ। ਅਖੀਰ ਇਹਨਾਂ ਲੋਕਾਂ ਦਾ ਗੁਸਾ ਨੀਂਦ ਤੇ ਹੀ ਟੁਟਦਾ ਹੈ। ਅਤੇ ਨੀਂਦ ਵਿਚਾਰੀ ਮਾਰੇ ਡਰ ਦੇ ਪੂਛਲ ਚੁਕ ਕੇ ਭਜ ਜਾਂਦੀ ਹੈ ਅਤੇ ਜਤਨ ਕਰਨ ਤੇ ਵੀ ਪਕੜ ਵਿਚ ਨਹੀਂ ਆਉਂਦੀ। ਜਦ ਬਿਸਤਰ ਤੇ ਕਰਵਟ ਲੈਂਦੇ ਸਵੇਰ ਸਾਰ ਸੂਰਜ ਦੀਆਂ ਪਹਿਲੀਆਂ ਕਿਰਨਾਂ ਪ੍ਰਗਟ ਹੁੰਦੀਆਂ ਹਨ ਤਾਂ ਇਕੋ ਹੀ ਆਵਾਜ਼ ਚੁਪਾਸਿਉਂ ਉਠਦੀ ਹੈ ਕਿ— "ਉਹ ਨਹੀਂ ਆਈ—ਨੀਂਦ।"

ਕੋਈ ਜ਼ਮਾਨਾ ਸੀ ਜਦ ਲੋਕਾਂ ਨੂੰ ਐਨੀ ਗੂੜ੍ਹੀ ਨੀਂਦ ਆਉਂਦੀ ਸੀ ਕਿ ਉਹਨਾਂ ਨੂੰ ਸਮੇਂ ਤੇ ਜਾਗਣ ਲਈ ਟਾਈਮਪੀਸ ਨੂੰ ਅਲਾਰਮ ਲਾਉਣ ਦੀ ਲੋੜ ਪੈਂਦੀ ਸੀ। ਹੁਣ ਤਾਂ ਨੀਂਦ ਦੇ ਲੁਪਤ ਹੋ ਜਾਣ ਸਦਕਾ ਅਲਾਰਮ ਵਾਲੀਆਂ ਘੜੀਆਂ ਦਾ ਧੰਦਾ ਹੀ ਠੱਪ ਹੋ

ਚਲਿਆ ਹੈ। ਲੋਕਾਂ ਨੇ ਨੀਂਦ ਦੀਆਂ ਗੋਲੀਆਂ ਦੀਆਂ ਏਜੰਸੀਆਂ ਲੈ ਲਈਆਂ ਹਨ ਪਰ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਅਫਸੋਸ ਤਾਂ ਇਸ ਗਲ ਦਾ ਹੈ ਕਿ ਜਿਹੜੇ ਲੋਕ ਅਜੇ ਤਕ ਇਸ ਬੀਮਾਰੀ ਦਾ ਸ਼ਿਕਾਰ ਨਹੀਂ ਹੋਏ ਉਹ ਵੀ ਕਿਸੇ ਨਾ ਕਿਸੇ ਕਾਰਨ ਨੀਂਦ ਦੇ ਸੁਖ ਤੋਂ ਵਾਂਝੇ ਹਨ। ਹਾਲ 'ਚ ਸਮਾਂਚਾਰ ਪਤਰਾਂ ਦੀ ਇਕ ਖਬਰ ਅਨੁਸਾਰ ਇਕ ਦੇਸ਼ ਦੇ ਜੇਲ੍ਹਖਾਣਿਆਂ ਵਿਚ ਕੈਦੀਆਂ ਦੀ ਗਿਣਤੀ ਵਿਚ ਇਸ ਕਦਰ ਇਜ਼ਾਫ਼ਾ ਹੋਇਆ ਹੈ ਕਿ ਉਹਨਾਂ ਦੇ ਸੌਂਣ ਲਈ ਉਥੇ ਵੀ ਜਗ੍ਹਾ ਦੀ ਥੁੜ ਪੈਦਾ ਹੋ ਗਈ ਹੈ। ਇਸ ਸਮੱਸਿਆ ਨੂੰ ਹਲ ਕਰਨ ਲਈ ਹੁਣ ਉਥੇ ਸ਼ਿਫਟ ਸਿਸਟਮ ਜਾਰੀ ਕੀਤਾ ਗਿਆ ਹੈ, ਜਿਸ ਨਾਲ ਹਰ ਕੈਦੀ ਰਾਤ ਵਿਚ ਘਟ ਤੋਂ ਘਟ ਦੋ ਘੰਟੇ ਤਕ ਜ਼ਰੂਰ ਸੌਂ ਸਕਦਾ ਹੈ। ਇਸ ਨਾਲ ਸਪੱਸ਼ਟ ਹੋ ਜਾਂਦਾ ਹੈ ਕਿ ਨੀਂਦ ਦੇ ਰੋਗੀਆਂ ਦੀ ਹਾਲਤ ਇਹਨਾਂ ਕੈਦੀਆਂ ਤੋਂ ਵੀ ਗਈ-ਗੁਜ਼ਰੀ ਹੈ।

ਉਂਝ ਤਾਂ ਨੀਂਦ ਦਾ ਲੋੜੀਂਦੀ ਮਾਤਰਾ ਵਿਚ ਸੇਵਨ ਮਨੁਖ ਲਈ ਇਕ ਸ਼ੁਭ ਲਛਣ ਹੈ ਪਰ ਨਿੰਦਰਾ ਦੇਵੀ ਦਾ ਕੋਈ ਭਰੋਸਾ ਨਹੀਂ ਕਿ ਕਦ ਆਪ ਨੂੰ ਦਗ਼ਾ ਦੇ ਜਾਵੇ। ਇਸ ਦੇ ਮੂਡ ਦਾ ਇਹ ਹਾਲ ਹੈ ਕਿ ਇਹ "ਕੁਸ਼ਣੇ ਤੁਸ਼ਟਾ ਕੁਸ਼ਣੇ ਰੁਸ਼ਟਾ" ਹੈ ਅਰਥਾਤ ਪਲ ਵਿਚ ਤੋਲਾ ਪਲ ਵਿਚ ਮਾਸਾ ਹੈ। ਇਸ ਦੀ ਸ਼ਾਨ ਵਿਚ ਵਡੇ ਵਡੇ ਸਤੋਤਰ ਪੜ੍ਹੇ ਜਾਂਦੇ ਹਨ, ਕਸੀਦੇ ਗਾਏ ਜਾਂਦੇ ਹਨ, ਆਰਤੀਆਂ ਉਤਾਰੀਆਂ ਜਾਂਦੀਆਂ ਹਨ, ਮੰਨਤਾਂ ਮੰਨੀਆਂ ਜਾਂਦੀਆਂ ਹਨ, ਪਰ ਇਹ ਦੇਵੀ ਟਸ ਤੋਂ ਮਸ ਨਹੀਂ ਹੁੰਦੀ। ਮੈਂ ਵੀ ਕਈ ਵਾਰ ਇਸ ਦੀ ਮਿੰਨਤ-ਸਮਾਜਤ ਕਰ ਚੁਕਾ ਹਾਂ। ਇਸ ਨੂੰ ਅਨੇਕ ਲੋਭ ਦਿਤੇ ਹਨ ਅਤੇ ਇਥੋਂ ਤਕ ਕਿਹਾ—ਦੇਖ ਨੀ ਭੈੜੀ ਜੀਂਦੜੀਏ, ਮੈਂ ਕਬੀਰ ਵਾਂਗ ਪਲਕਾਂ ਦੀ ਚਿਕ ਸੁੱਟ ਰਖੀ ਹੈ, ਪੁਤਲੀ ਦਾ ਪਲੰਘ ਵਿਛਾਇਆ ਹੈ, ਜਿਹੜਾ ਬੜਾ ਕੁਸ਼ਨਦਾਰ ਹੈ। ਇਕ ਵਾਰ ਆ ਕੇ ਤਾਂ ਦੇਖ, ਉਹ ਮਜ਼ੇ ਲੁਟੇਂਗੀ ਕਿ ਜਾਣ ਦਾ ਨਾਂ ਤਕ ਨਹੀਂ ਲਵੇਂਗੀ। ਅਪਣੀਆਂ ਅੱਖਾਂ ਬਾਕਾਇਦਾ ਏਅਰ ਕੰਡੀਸ਼ੰਡ ਹਨ। ਇਹ ਅਜਿਹੇ ਰਾਮ ਝਰੋਖੇ ਹਨ ਜਿਥੇ ਬੈਠ ਕੇ ਸਭ ਦਾ ਮੁਜਰਾ ਲਾਇਆ ਜਾ ਸਕਦਾ ਹੈ। ਇਸ ਚਿਲਮਨ ਪਿਛੋਂ ਨਜ਼ਾਰਾ ਲੈਣ ਦਾ ਮਜ਼ਾ ਕੁਝ ਹੋਰ ਹੈ। ਤੂੰ ਸਭ ਨੂੰ ਦੇਖੇਂ ਅਤੇ ਤੈਨੂੰ ਕੋਈ ਨਾ ਦੇਖ ਸਕੇ। ਇਸ ਤਰ੍ਹਾਂ ਨਿੰਦੀਆ ਰਾਣੀ ਨੂੰ ਮਨਾਉਣ ਲਈ ਮੈਂ ਕਈ ਪਾਪੜ ਵੇਲੇ ਹਨ। ਪਰ ਦੋਸਤੋ! ਇਹ ਮਹਾਰਾਣੀ ਇਨ੍ਹਾਂ ਗਲਾਂ ਵਿਚ ਆਉਣ ਵਾਲੀ ਨਹੀਂ। ਅਸੀਂ ਅੱਖਾਂ ਫਾੜ ਫਾੜ ਕੇ ਇਨ੍ਹਾਂ ਦੀ ਇੰਤਜ਼ਾਰ ਕਰਦੇ ਰਹੇ ਪਰ ਕੁਝ ਵੀ ਨਾ ਹੋਇਆ।

ਨਾ ਨੀਂਦ ਆਈ ਨ ਖ਼੍ਵਾਬ ਆਇਆ, ਨ ਖ਼੍ਵਾਬ ਆਇਆ ਨ ਵੁਹ ਆਏ

ਹੁਣ ਤਾਂ ਨੀਂਦ ਆਉਣ ਦੀ ਰਹੀ ਸਹੀ ਉਮੇਦ ਵੀ ਭਜ ਚਲੀ ਹੈ। ਗਾਂਧੀ ਨਗਰ ਵਿਚ ਟਿਕੇ ਹੋਣ ਤੋਂ ਪਹਿਲਾਂ ਹਾਲਤ ਇੰਨੀ ਪਤਲੀ ਨਹੀਂ ਸੀ ਪਰ ਪਤਾ ਨਹੀਂ ਇਸ ਨਵੀਂ ਬਸਤੀ ਵਿਚ ਮੱਛਰਾਂ ਦੇ ਅਸੰਖ ਕਾਫ਼ਲੇ ਕਿਥੋਂ ਟੁਟ ਪਏ ਹਨ ਜਿਨ੍ਹਾਂ ਨੇ ਇਥੋਂ ਦੀ ਨੀਂਦ ਖ਼ਰਾਬ ਕਰ ਦਿਤੀ ਹੈ। ਕਹਿੰਦੇ ਹਨ ਸ਼ਹਿਰ ਵਿਚ ਮੱਛਰਾਂ ਦਾ ਦਾਖ਼ਲਾ

ਬੰਦ ਹੈ। ਸ਼ਾਇਦ ਇਸੇ ਲਈ ਸਮੂਹ ਮੱਛਰ-ਸਮਾਜ ਨੇ ਗਾਂਧੀ ਨਗਰ ਵਿਚ ਹੀ ਆਪਣੀ ਛਾਉਣੀ ਪਾ ਲਈ ਹੈ। ਇਹ ਮੱਛਰ ਹਰ ਵੇਲੇ ਮਿਉਂਸਪੈਲਟੀ ਦੀ ਹੀ ਸ਼ਾਨ ਵਿਚ ਮਧੁਰ ਤਰਾਨੇ ਗਾਉਂਦੇ ਰਹਿੰਦੇ ਨੇ। ਉਂਝ ਦਿਨ ਵਿਚ ਇਹ ਮੱਛਰ ਸੰਸਾਰ ਥੋੜੇ ਸਮੇਂ ਲਈ ਰੈਸਟ ਕਰਦਾ ਹੈ। ਪਰ ਜਿਵੇਂ ਹੀ ਸੂਰਜ ਦੇਵਤਾ ਪੱਛਮ ਵਲ ਜਾਂਦਾ ਹੈ, ਇਸ ਦੀ ਅਸੰਖ ਸੈਨਾ ਜਨਤਾ ਦੀ ਮਿਜ਼ਾਜਮੁਰਸੀ ਲਈ ਗਾਂਧੀ ਨਗਰ ਵਲ ਮਾਰਚ ਕਰ ਦਿੰਦੀ ਹੈ। ਭਲਾ ਤੁਸੀਂ ਆਪ ਹੀ ਸੋਚੋ ਕਿ ਇਨ੍ਹਾਂ ਹਾਲਾਤ ਵਿਚ ਗਾਂਧੀ ਨਗਰ ਵਾਲਿਆਂ ਨੂੰ ਨੀਂਦ ਕਿਵੇਂ ਆ ਸਕਦੀ ਹੈ।

ਜਦ ਤੋਂ ਸਾਡੇ ਨੀਂਦ ਨਾਲ ਸੰਬੰਧ ਵਿਗੜ ਰਹੇ ਹਨ, ਨੀਂਦ ਬਾਰੇ ਸਾਡੀ ਸੋਚਣੀ ਵੀ ਤੇਜ਼ੀ ਨਾਲ ਬਦਲ ਰਹੀ ਹੈ। ਹੁਣ ਅਸੀਂ ਇਸ ਅਕੀਦੇ ਦੇ ਕਾਇਲ ਹੋ ਰਹੇ ਹਾਂ ਕਿ ਨੀਂਦ ਦੇ ਮਿਲਾਪ ਦੇ ਮੁਕਾਬਲੇ ਵਿਚ ਪ੍ਰੀਤਮ ਦਾ ਮਿਲਾਪ ਵੀ ਪੂਜ ਕੇ ਤੁੱਛ ਤੇ ਫਿੱਕਾ ਹੈ। ਨੀਂਦ ਦੇ ਮਜ਼ੇ ਅਗੇ ਦੋਵੇਂ ਪ੍ਰਕਾਰ ਦੇ ਇਸ਼ਕ — ਇਸ਼ਕ ਮਿਜ਼ਾਜੀ ਅਤੇ ਇਸ਼ਕ ਹਕੀਕੀ ਪਾਣੀ ਭਰਦੇ ਹਨ। ਮੈਂ ਤਾਂ ਨੀਂਦ ਦੇਵੀ ਦੇ ਆਨੰਦ ਨੂੰ ਬ੍ਰਹਮਾਨੰਦ ਸਹੋਦਰ ਮੰਨਦਾ ਹਾਂ। ਵਡੇ ਵਡੇ ਪ੍ਰਾਣਾਯਾਮੀ ਯੋਗੀ ਹਜ਼ਾਰਾਂ ਵਰ੍ਹਿਆਂ ਦੀ ਸਮਾਧੀ ਵਿਚ ਇਸੇ ਦਾ ਮਜ਼ਾ ਲੁਟਦੇ ਹਨ। ਨੀਂਦ ਵਿਚ ਹੀ ਬ੍ਰਹਮ ਰੰਧਰ ਫੱਟਦਾ ਹੈ, ਸਰਪਨੀ ਡੰਕ ਮਾਰਦੀ ਹੈ, ਕੁੰਡਲਨੀ ਖੁਲ੍ਹਦੀ ਹੈ, ਅੰਮ੍ਰਿਤ ਝਰਦਾ ਹੈ ਅਤੇ ਅਨਹਦ-ਨਾਦ ਗੂੰਜਦਾ ਹੈ। ਇਸ ਲਈ ਦੋਸਤੋ ! ਨੀਂਦ ਬ੍ਰਹਮ ਦਾ ਹੀ ਰੂਪ ਹੈ। ਇਹ ਵੀ ਗੂੰਗੇ ਦਾ ਗੁੜ ਹੈ। ਸਿਰਫ ਅਨੁਭਵ ਦੀ ਵਸਤ ਹੈ, ਵਚਨ ਤੋਂ ਅਤੀਤ ਹੈ, ਖਾਲਸ ਤੌਰ ਤੇ 'ਨੇਤਿ ਨੇਤਿ' ਹੈ।

———

ਮਾਨ ਭਾਰਗਵ

# ਆਰੰਭ ਅੰਤ

ਧਰਤੀ ਸਭ ਕੁਝ
ਸਭ ਕੁਝ ਧਰਤੀ
ਧਾਤਾਂ ਦਾ ਅੰਬਾਰ !
ਅਮਲਾਂ ਦੇ ਨਾਲ '
ਬਦਲਦੇ ਆਕਾਰ !!

ਇਕ ਜੁਗ ਧਰਤੀ, ਅਗਨੀ ਅਗਨੀ
ਇਕ ਜੁਗ ਧਰਤੀ ਬਾਹਰੋਂ ਸੀਤਲ
ਅਗਨੀ ਅੰਦਰੋ ਆਵੇ ਬਾਹਰ
ਅਰਬਦ ਨਰਬਦ ਧੁੰਦ ਆਕਾਰ
ਧੁੰਦ ਵੀ ਅਗੇ ਬਦਲੇ ਆਕਾਰ
ਫੈਲਦਾ ਜਾਵੇ ਮਾਇਆ ਜਾਲ !!

ਗਰਭਿਤ ਧਰਤੀ ਦਾ ਉਪਹਾਰ
ਜੀਵਨ ਦਾ ਹੋਇਆ ਅਵਤਾਰ
ਜੀਵਨ ਦੇ ਵਿਸਤਾਰ
ਨਿਕਸਿਆ ਮਾਨੁਖੀ ਨਿਖਾਰ

ਅਵਚੇਤਨ ਤੋਂ ਚੇਤਨ
ਚੇਤਨ ਤੋਂ ਸੁਚੇਤ

ਸਥੂਲ ਤੋਂ ਸੂਖੀਅਮ
ਇਕ ਤੋਂ ਅਨੇਕ
ਹੋਏ ਧਾਤ ਦੇ ਭੇਤ ।

ਇਕ ਮਾਨੁਖੀ ਕਮਾਲ
ਦੂਜਾ ਕੁਦਰਤ ਦਾ ਜਾਲ
ਕਰਨ ਆਪਣੀ ਸੰਭਾਲ
ਮਾਨਵ ਕੁਦਰਤ ਦੇ ਨਾਲ
ਜੰਗ ਲੜਿਆ ਕਮਾਲ ।

ਸਭ ਧਰਤੀ ਦਾ ਕਮਾਲ
ਸਭ ਧਰਤੀ ਦਾ ਹੀ ਮਾਲ
ਧਾਤਾਂ ਦਾ ਅੰਬਾਰ !!

ਸਭ ਕੁਝ ਧਰਤੀ
ਧਰਤੀ ਸਭ ਕੁਝ
ਧਰਤੀ ਦੀ ਕੁਖੋਂ ਉਗਣ
ਲਾਲ ਹੀਰੇ ਮੋਤੀ
ਧਰਤੀ ਦੀ ਹੀ ਕੁਖੋਂ ਫੁਟੇ
ਅਪਾਰ ਦਿੱਭ ਜੋਤੀ !
ਧਰਤੀ ਦੀ ਹੀ ਕੁਖੋਂ ਉਭਰੇ
ਇਹ ਧਰਤੀ ਦੇ ਸਾਹਕਾਰ
ਉਮਰ ਭੋਗਣ, ਅਚੰਬਿਤ ਕਰਨ
ਫਿਰ ਧਰਤੀ ਦੀ ਕੁਖ ਸਮਾਵਣ
ਹੋ ਜਾਵਣ ਮਸਮਾਰ ।
ਇਹ ਸਭ ਮਿੱਟੀ ਦੇ ਆਕਾਰ
ਇਹ ਸਭ ਧਾਤਾਂ ਦਾ ਪਸਾਰ
ਗਤੀਵਾਨ ਜੀਵਨ ਧਾਰ
ਧਾਤ ਬਦਲੇ ਆਕਾਰ !!

———

ਸਪਨ ਮਾਲਾ

# ਆਸਾਂ ਦੇ ਸਭ ਦੀਏ ਬੁਝਾ ਦੇ

ਅੰਧਕਾਰ ਹੈ ਨਿਰ ਉਤਸਾਹ ਦਾ,
ਆਸਾਂ ਦੇ ਸਭ ਦੀਏ ਬੁਝਾ ਦੇ ।
ਅਜ ਕਿਸੇ ਤੇਰੇ ਨਹੀਂ ਆਉਣਾ,
ਆਉਣ ਆਉਣ ਦੀ ਆਸਾ ਲਾਹ ਦੇ ।

ਔਂਸੀ ਨੇ ਅੱਜ ਰਾਹ ਨਹੀਂ ਦਿਤਾ,
ਕਾਗ਼ ਬਨੇਰੇ ਨਹੀਂ ਬੋਲਿਆ ।
ਖੱਬੀ ਅੱਖ ਰਤਾ ਨਹੀਂ ਫਰਕੀ,
ਨਾ ਢਾਕੇ ਤੇ ਘੜਾ ਡੋਲਿਆ ।
ਲਗਦਾ ਏ ਰਾਹੀ ਰਾਹ ਪਿਆ ਨਹੀਂ,
ਆਖਣ ਦੇ ਸਭ ਆਰੂ ਮੁਕਾ ਦੇ ।
ਆਸਾਂ ਦੇ ਸਭ ਦੀਏ ਬੁਝਾ ਦੇ ।

ਸੱਜਰੀ ਵਿਧਵਾ ਹੋਈ ਚਾਨਣੀ,
ਦਰਦੀ ਅੱਬਰ ਰੋਏ ਸਾਰੇ ।
ਚਿਖ਼ਾ ਬਲੀ ਚੜ੍ਹਦੇ ਸੂਰਜ ਦੀ,
ਫੂਹੜੀ ਪਾ ਬੈਠੇ ਨੇ ਤਾਰੇ ।
ਪਵਨ ਫਿਰੇ ਵਰਲਾਪ ਕਰੇਂਦੀ,
ਰਾਤ ਦੇ ਸੀਨੇ ਦਰਦ ਵਸਾ ਦੇ ।
ਆਸਾਂ ਦੇ ਸਭ ਦੀਏ ਬੁਝਾ ਦੇ ।

ਡਾਕੀਆ ਵੀ ਖ਼ਤ ਨਹੀਂ ਲਿਆਇਆ,
ਗੱਡੀ ਵੀ ਆਖ਼ੀਰੀ ਲੰਘੀ।
ਕਜੀ - ਢੱਕੀ ਜੋਗਨ ਮਨ ਦੀ,
ਨੱਚੀ ਹੋ ਕੇ ਨੰਗ-ਮੁਨੰਗੀ।
ਖ਼ੁਆਬਾਂ ਦੀ ਕੁਝ ਘੜਤ ਵਿਉਂਤ ਦੇ,
ਇਸ ਦੇ ਗਲ ਅਜ ਲੀੜੇ ਪਾ ਦੇ।
ਆਸਾਂ ਦੇ ਸਭ ਦੀਏ ਬੁਝਾ ਦੇ।

ਰਾਤ ਜਿਨ੍ਹਾਂ ਅੱਖੀਆਂ 'ਚੋਂ ਲੰਘੀ,
ਹੁਣ ਉਥੋਂ ਕੀ ਦਿਹੁੰ ਨੇ ਲੰਘਣਾ।
ਰੱਬ ਤੋਂ ਮੇਲ ਦੀ ਘੜੀ ਸਰੀ ਨਾ,
ਹੋਰ ਅਸਾਂ ਕੀ ਉਸ ਤੋਂ ਮੰਗਣਾ।
ਝੂਠੀ ਸੀ ਰਾਂਝੇ ਦੀ ਕਹਾਣੀ,
ਅਜ ਦੀ ਹੀਰ ਨੂੰ ਆਖ ਸੁਣਾ ਦੇ।
ਆਸਾਂ ਦੇ ਸਭ ਦੀਏ ਬੁਝਾ ਦੇ।

ਉਮਰ ਦੀ ਸ਼ਾਖ਼ ਤੇ ਭੁੱਲਾ ਪੰਛੀ,
ਜੇ ਕਰ ਬੈਠਾ ਰਹਿਣ-ਬਸੇਰਾ।
ਸਾਰ ਹਨੇਰੇ ਉਸ ਉੱਡ ਜਾਣਾ,
ਪਰਤ ਕਦੀ ਨਹੀਂ ਪਾਉਣਾ ਫੇਰਾ।
ਕਿਉਂ ਮਨ ਉਸ ਦੀ ਸੁਰਤ ਸੰਭਾਲੇ,
ਝਲਿਆ ਉਸ ਦੀ ਯਾਦ ਭੁਲਾ ਦੇ।
ਆਸਾਂ ਦੇ ਸਭ ਦੀਏ ਬੁਝਾ ਦੇ।

---

ਹਰਬੰਸ ਸਿੰਘ 'ਆਜ਼ਾਦ'

# ਦੂਰ ਬੈਠੇ ਬੇਲੀਆ

ਦੂਰ ਗਏ ਹਾਣੀਆ,
ਲੋੜ੍ਹੀ ਗਈ ਆ ।
ਮੈਂ ਤਾਂ ਮਨਾਈ ਨਹੀਂ,
ਸਈਆਂ ਲਈ ਮਨਾ ।

o

ਦੂਰ ਗਏ ਬੇਲੀਆ,
ਠੱਕਾ ਲੱਥਾ ਆਣ ।
ਰਾਤਾਂ ਹੋਈਆਂ ਲੰਮੀਆਂ,
ਪਾਸੇ ਧੁਖ ਧੁਖ ਜਾਣ ।

o

ਦੂਰ ਬੈਠੇ ਡਾਢਿਆ,
ਮਾਘ ਚੜ੍ਹਿਆ ਆ ।
ਰਾਤਾਂ ਠੰਡੀਆਂ ਕਾਲੀਆਂ,
ਅੰਦਰ ਭਖਦਾ ਜਾ ।

o

ਦੂਰ ਬੈਠੇ ਹਾਣੀਆ,
ਢੁੱਕੀ ਆ ਬਸੰਤ ।
ਪੀਲੇ ਭੋਛਣ ਸਾਥਣਾਂ,
ਪੀਲਾ ਮੇਰਾ ਰੰਗ ।

o

ਦੂਰ ਗਏ ਹਾਣੀਆ,
ਵਾਹ ਬਸੰਤੀ ਛੱਬ ।
ਤੇਰੇ ਬਾਝੋਂ ਸੋਹਣਿਆਂ,
ਜੀਵਣ ਦਾ ਕੀ ਹਜ ।

o

ਦੂਰ ਵਸੇਂਦੇ ਹਾਣੀਆ,
ਕਣਕਾਂ ਪੱਕੀਆਂ ਤਕ ।
ਤੈਂਡਾ ਰਾਹ ਤਕੇਂਦਿਆਂ,
ਅੱਖਾਂ ਗਈਆਂ ਪੱਕ ।

o

ਦੂਰ ਵਸੇਂਦੇ ਸਾਥੀਆ,
ਅੰਬੀ ਪਿਆ ਬੂਰ ।
ਕੋਇਲ ਦੀ ਇਕ ਕੂਕ ਨੇ,
ਚਾਅ ਕੀਤੇ ਨੇ ਚੂਰ ।

o

ਵਾਢੀ ਬੈਠੇ ਜਾਨੀਆ,
ਢੋਲ ਵਜੇ· ਆਣ ।
ਆਈ ਵਿਸਾਖੀ ਡਾਢਿਆ,
ਰੀਝਾਂ ਦਾ ਕਰ ਘਾਣ ।

o

ਦੂਰ ਬੈਠੇ ਢੋਲਿਆ,
ਵਾਢੀ ਗਈ ਮੁਕ ।
ਗੀਤ ਗਾਉਣ ਹਾਨਣਾਂ,
ਮੈਂ ਬੈਠੀ ਹਾਂ ਚੁੱਪ ।

o

ਦੂਰ ਵਸੇਂਦੇ ਹਾਣੀਆ,
ਪਹਿਲੀ ਪਈ ਫੁਹਾਰ ।
ਅੰਗ ਅੰਗ ਠਰਿਆ ਧਰਤ ਦਾ,
ਦਿਲ ਭਖੇ ਵਾਂਗ ਅੰਗਾਰ ।

o

ਦੂਰ ਵਸੇਂਦੇ ਹਾਣੀਆ,
ਵਗੇ ਪੁਰੇ ਦੀ 'ਵਾ ।
ਅਗਨੀ ਮੇਰੇ ਬਿਰਹਾ ਦੀ,
ਦੇਂਦੀ ਇਹ ਭੜਕਾ ।

o

ਦੂਰ ਬੈਠੇ ਹਾਣੀਆ,
ਆਏ ਬੱਦਲ ਕਾਲੇ ।
ਇਹ ਦਿਲ ਚੰਦਰਾ ਮਚਲਦਾ,
ਇਹਨੂੰ ਕੌਣ ਸੰਭਾਲੇ ।

o

ਦੂਰ ਬੈਠੇ ਹਾਣੀਆ,
ਘਿਰ ਆਈ ਬਰਸਾਤ ।
ਚਮਕ ਡਰਾਏ ਬਿਜਲੀ,
ਕੰਬ ਕੰਬ ਲੰਘੀ ਰਾਤ ।

o

ਦੂਰ ਵਸੇਂਦੇ ਹਾਣੀਆ,
ਨਿਖਰੇ ਨਿੰਬਲ ਨੀਲੇ ।
ਬਿਰਹਾ ਦਾ ਬਿਸੀਅਰ ਕਾਲਾ,
ਕੌਣ ਇਹਨੂੰ ਕੀਲੇ ।

o

ਦੂਰ ਬੈਠੇ ਹਾਣੀਆ,
ਪਤਝੜ ਫੇਰਾ ਪਾਇਆ ।
ਨੀਲੇ ਨੀਲੇ ਸਰਾਂ ਤੇ,
ਹੰਸਾਂ ਡੇਰਾ ਲਾਇਆ ।

o

ਹੁਣ ਤਾਂ ਆ ਜਾ ਜ਼ਾਲਮਾ,
ਪਾ ਕੇ ਕੋਈ ਪੱਜ ।
ਅਗ ਬਿਰਹਾ ਦੀ ਸੁਲਗਦੀ,
ਕਿਦ੍ਹਾਂ ਰਖਾਂ ਕੱਜ ।

o

ਠਾਕਰ ਸਿੰਘ 'ਜ਼ਖ਼ਮੀ'

# ਚਾਰ ਰੁਬਾਈਆਂ

ਆਓ ! ਲੋਕੋ ਰਲਮਿਲ ਕਰੀਏ, ਦੇਸ਼ ਪਿਆਰ ਦੀਆਂ ਬਾਤਾਂ ।
ਭੁਲਕੇ ਵੀ ਭੁਲੀਏ ਨਾ ਪਲ ਭਰ, ਇਹਦੀਆਂ ਦਿਤੀਆਂ ਦਾਤਾਂ ।
ਧਰਤੀ ਤੇ ਰੱਬ ਸੁਰਗ ਬਣਾਇਆ, ਭਾਰਤ ਦੇਸ਼ ਹੈ ਅਸਾਡਾ,
ਸ਼ਾਲਾ ! ਰਹਿਣ ਨਸ਼ੀਲੀਆਂ ਇਹਦੀਆਂ ਸ਼ਾਮਾਂ ਤੇ ਪ੍ਰਭਾਤਾਂ ।

* * *

ਸ਼ਾਲਾ ! ਸਾਡੇ ਦੇਸ਼ 'ਚ ਹੋਵੇ ਸ਼ਾਂਤੀ ਦਾ ਵਰਤਾਰਾ ।
ਭੁਖ ਨੰਗ ਕੰਗਾਲੀ ਕੋਲੋਂ, ਜੰਗ ਦਾ ਵਾਰ ਕਰਾਰਾ ।
ਉਡ ਪੁਡ ਜਾਵੇ ਬਰਕਤ ਸਾਰੀ ਬਸਤੀ ਬਣੇ ਵੀਰਾਨਾ,
ਜੇਕਰ ਹੀਰ ਅਮਨ ਦੀ ਰੁਸ ਜਾਏ, ਸੁੰਨ੍ਹਾ ਤਖ਼ਤ ਹਜ਼ਾਰਾ ।

* * *

ਗ਼ੈਰਾਂ ਨੇ ਜਦ ਦੇਸ਼ ਮੇਰੇ ਤੇ, ਪਾਈਆਂ ਸਨ ਤਰਕਾਲਾਂ ।
ਜੁਸਿਆਂ ਦਾ ਲਹੂ ਚੂਸ ਲਿਆ ਸੀ, ਭੁਖ ਨੰਗ ਤੇ ਕਾਲਾਂ ।
ਆਪ ਅਸਾਡੀ ਮਿਹਨਤ ਉਤੇ, ਐਸ਼ਾਂ ਸਨ ਪਏ ਕਰਦੇ,
ਸਾਡੇ ਤਨ ਤੇ ਲੀਰਾਂ ਪਾਈਆਂ, ਦੇਖ ਉਨ੍ਹਾਂ ਦੀਆਂ ਚਾਲਾਂ ।

* * *

ਲਾਲ ਕਿਲੇ ਤੋਂ ਅਜ ਕੋਈ ਆਖੇ, 'ਸੁਣੋ ਦੇਸ ਦੇ ਲੋਕੋ ।'
ਚੋਰ-ਬਜ਼ਾਰੀ ਅਤੇ ਸਮਗਲਿੰਗ, ਕਾਲੇ ਧਨ ਨੂੰ ਰੋਕੋ ।
ਕਿਰਤੀ ਕਾਮੇ ਭੁਖੇ ਮਰਦੇ, ਇਹ ਦਸਤੂਰ ਕਿਧਰ ਦਾ,
ਐਸੇ ਜ਼ਾਲਮ ਲੋਕਾਂ ਤਾਂਈਂ, ਕਰ ਕੇ ਹਿੰਮਤ ਟੋਕੋ ।

---

## ਅਮਰੀਕ ਸਿੰਘ 'ਸੁਖੀ'

# ਪ੍ਣਾਮ

ਮਿੱਟੀ ਦੇ ਰੰਗੋ ਮੇਰਾ ਪ੍ਣਾਮ ।
ਮਿੱਟੀ ਦੀ ਸੁਗਧੀਏ ਮੇਰਾ ਪ੍ਣਾਮ ।

ਮਿੱਟੀ 'ਚੋਂ ਹੀ ਉਗਦੇ
ਰੰਗਾਂ ਦੇ ਸੁਪਨੇ ।
ਕਿਸੇ ਮਹਿਕ ਨੂੰ ਮਿੱਟੀ ਚੁੰਮੇ
ਕਿਸੇ ਮਹਿਕ ਨੂੰ ਚੁੰਮੇ ਸੂਰਜ ।
ਸੂਰਜ ਮੁਖੀ ਦਿਲਾਂ ਦੇ ਖਿੜਦੇ
ਪੌਣ ਦੀ ਬੁਕਲ ਮਾਰ ।
ਖਿੜਦਾ ਏ ਕਾਲਾ ਗੁਲਾਬ ਵੀ
ਮਹਿਕ ਦੇ ਪਾਰ-ਦੁਆਰ ।
ਚਮਕ ਹੁਸਣ ਦੀ ਮਿੱਟੀ 'ਚੋਂ ਹੀ ਉਗਦੀ
ਹਰ ਮੌਸਮ ਵਿਚਕਾਰ ।
ਮਿਟੀ 'ਚੋਂ ਹੀ ਉਗਦੀ
ਹੁਸਨ ਇਸ਼ਕ ਦੀ ਸਾਰ ।
"ਸਚਹੁ ਔਹਰੈ ਸਭ ਕਉ
ਉਪਰ ਸਚ ਆਚਾਰ ।"
ਮਿਟੀ ਨੂੰ ਪ੍ਣਾਮ ।

ਮਿਟੀ 'ਚੋਂ ਹੀ ਉਗਦੀ
ਰੁਤ ਬਸੰਤੀ ।
ਸਾਹ ਲੈਂਦਾ ਮਿਟੀ 'ਚੋਂ ਹੀ
ਰੀਝਾਂ ਦਾ ਕੇਸਰ ।
ਮਿਟੀ ਹੀ ਉਸਾਰਦੀ
ਤਾਜ ਮਹਿਲ ।
ਮਿਟੀ ਹੀ ਪੁਕਾਰਦੀ ਅੱਲਾ-ਹੂ
'ਆਪਨੜੇ ਹੱਥ ਆਰਸੀ, !
ਆਪਨੜੇ ਹੱਥ ਨਾਗਮਣੀ !
ਆਪਨੜੇ ਹੱਥ ਦ੍ਰਿਸ਼ਟੀ !'
ਮਿਟੀ 'ਚੋਂ ਹੀ ਉਗਦਾ ਇਨਕਲਾਬ ।
ਮਿਟੀ ਦਾ ਆਪਣਾ ਆਦਾਬ ।
''ਜੇਤੇ ਰੰਗ ਨਾਰਾਇਣੈ''
ਸਭ ਮਿਟੀ 'ਚੋਂ ਉਗੇ
''ਤੇਤੇ ਮਨ ਭਾਵਨ''
ਸਮਝਾਂ ਸੁਚੀਆਂ ।
ਮਿੱਟੀ ਹੀ ਚਮਤਕਾਰ
ਮਿੱਟੀ ਹੀ ਵਿਸਮਾਦ ।

ਮਿੱਟੀ ਦੇ ਰੰਗੋ ਮੇਰਾ ਪ੍ਰਣਾਮ ।
ਮਿੱਟੀ ਦੀ ਸੁਗੰਧੀਏ ਮੇਰਾ ਪ੍ਰਣਾਮ ।

---

## ਸਮੇਰ ਸਿੰਘ 'ਮਸਤਾਨਾ'

# ਗ਼ਜ਼ਲ

ਜ਼ਿਦਗੀ 'ਤੇ ਝਾਤ ਪੈ ਗਈ ਸਰਸਰੀ ।
ਕਿਸ ਲਈ ਇਹ ਲਭ ਰਹੀ ਜਾਦੂਗਰੀ ।
ਨਸਲ ਆਦਮ ਦੀ ਪਈ ਮਾਂਦੀ ਕਿਉਂ,
ਸਾਹ ਸਾਹ 'ਚ ਦੋਸਤਾਂ ਨੇ ਵਿਸ ਭਰੀ ।
ਸੰਗ-ਅਸਵਦ ਬਣ ਗਿਆ ਹਰ ਇਕ ਪਥਰ,
ਹੋ ਗਿਆ ਜਦ ਮਨ ਮਨੁੱਖਤਾ ਤੋਂ ਬਰੀ ।
ਸਾਡਾ ਤਾਂ ਨਿਰਬਾਹ ਝੁੱਗੀ ਦੇ ਨਾਲ ਏ,
ਸਦ ਮੁਬਾਰਕ ਹੈ ਤੁਹਾਨੂੰ ਬਾਰਾਂਦਰੀ ।
ਦੇ ਰਹੇ ਕਿਰਤੀ ਨੂੰ ਥਾਪੀ ਸ਼ਾਹ ਹੋਰੀ,
ਖੋਤਿਆਂ ਨੂੰ ਕਰ ਰਹੇ ਜਿਉਂ ਖਰਖਰੀ ।
ਮਰ ਗਿਆ ਭੁੱਖਾ ਤਿਹਾਇਆ ਆਦਮੀ,
ਪਰ ਕਬਰ ਉਸ ਦੀ ਬਣੀ ਸੰਗ-ਮਰਮਰੀ ।
ਸੱਚ ਜਾਣੋ ਉਹ ਵੀ ਹੈ ਇਕ ਦੇਵਤਾ,
ਗਲ ਬੈਠਕ ਵਿਚ ਜਿਨੇ ਕੀਤੀ ਖਰੀ ।
ਦੇਸ਼ ਨੂੰ ਮੁੜ ਲੋੜ ਮਰਦ ਅਗੰਮੜਾ,
ਧੌਣ ਤਲੀ ਤੇ ਜਿਹਦੇ ਸੇਵਕ ਧਰੀ ।

---

## ਮੋਹਨ ਸਿੰਘ 'ਸ਼ਾਂਤ'

# ਗ਼ ਜ਼ ਲ

ਭਾਵੇਂ ਤੇਰੇ ਤੋਂ ਦੂਰ ਹੀ ਬੀਤੀ ਹੈ ਜ਼ਿੰਦਗੀ,।
ਸਜਣਾਂ ਅਸਾਂ ਨੇ ਨਾਂ ਤੇਰੇ ਕੀਤੀ ਹੈ ਜ਼ਿੰਦਗੀ।

ਬੀਤੀਆਂ ਯਾਦਾਂ ਦੇ ਕਾਸੇ 'ਚੋਂ ਸੁਬਾਹ ਤੇ ਸ਼ਾਮ,
ਕੌੜੇ ਘੁਟਾਂ ਵਾਂਗ ਮੈਂ ਪੀਤੀ ਹੈ ਜ਼ਿੰਦਗੀ।

ਸਮੇਂ ਦੀ ਖਿਚੋਤਾਣ ਵਿਚ ਪਾਟੇ ਚੋਲੇ ਦੇ ਵਾਂਗ,
ਲੀਰਾਂ ਨੂੰ ਜੋੜ ਜੋੜ ਕੇ ਸੀਤੀ ਹੈ ਜ਼ਿੰਦਗੀ।

ਹੁਣ ਦਾ ਪਲ ਹੈ ਆਪਣਾ ਕਲ ਦਾ ਨਹੀਂ ਪਤਾ,
ਰਹਿ ਗਈ ਕਿੰਨੀ, ਕਿੰਨੀ ਬੀਤੀ ਹੈ ਜ਼ਿੰਦਗੀ।

ਪਾ ਲਿਆ ਉਸ ਜੀਣ ਦਾ ਰਾਜ਼ ਹੈ ਸਹੀ,
ਅਰਪਨ ਕਿਸੇ ਦੇ ਜੇ ਕਿਸੇ ਕੀਤੀ ਹੈ ਜ਼ਿੰਦਗੀ।

ਭਾਵੇਂ ਤੇਰੇ ਤੋਂ ਦੂਰ ਹੀ ਬੀਤੀ ਹੈ ਜ਼ਿੰਦਗੀ,।
ਸਜਣਾਂ ਅਸਾਂ ਨੇ ਨਾਂ ਤੇਰੇ ਕੀਤੀ ਹੈ ਜ਼ਿੰਦਗੀ।

---

ਦਰਸ਼ਨ ਸਿੰਘ 'ਅਕਾਲੀ'

# ਮਾਹੀ ਤੇ ਸਾਵਣ

ਰੁਮ ਝੁਮ ਨਚਦੀ ਆ ਗਈ ਹੈ ਧਰਤ ਉਤੇ,
ਸਬਜ਼ ਸਾੜ੍ਹੀ ਨੂੰ ਪਾ ਮੁਟਿਆਰ ਸਾਵਣ ।
ਪਾਏ ਝੂਲਣੇ ਰਲਮਿਲ ਕੇ ਸਾਰਿਆਂ ਨੇ,
ਤੂੰ ਵੀ ਦਿਤਾ ਸੀ ਮੈਨੂੰ ਇਕਰਾਰ ਸਾਵਣ ।
ਆ ਜਾ ਸਜਣਾਂ ਤੜਫ਼ ਰਹੀ ਜਿੰਦ ਮੇਰੀ,
ਹੋਰ ਕਿਤਨਾ ਕਰਾਂ ਇੰਤਜ਼ਾਰ ਸਾਵਣ ।
ਜੇ ਕਰ ਗਿਆ ਇਹ ਸਮਾਂ ਹੁਣ ਬੀਤ ਜਾਣੀ,
ਹੋਸੀ ਦਿਲ ਇਹ ਕਿਤਨਾ ਲਾਚਾਰ ਸਾਵਣ ।

ਕੋਇਲ ਕੂਕਦੀ ਬਿਰਹਾ ਦੇ ਗੀਤ ਗਾ ਗਾ,
ਪੈਂਦੀ ਖਾਣ ਨੂੰ ਛਾਂ ਚਿਨਾਰ ਦੀ ਏ ।
ਜਿਨ੍ਹਾਂ ਕੋਲ ਹੈ ਮਾਹੀ ਦਿਲਦਾਰ ਆਪਣਾ,
ਉਨ੍ਹਾਂ ਵਾਸਤੇ ਰੁਤ ਬਹਾਰ ਦੀ ਏ ।
ਭਰਿਆ ਹੋਕਾ ਤੇ ਸ਼ੂੰਕ ਪਏ ਨਦੀ ਨਾਲੇ,
ਬਾਝੋਂ ਤੇਰੇ ਸੱਟ ਕਟਾਰ ਦੀ ਏ ।
ਵਾਂਗ ਨਾਗਣਾਂ ਡਸਣ ਇਹ ਜਿੰਦ ਮੇਰੀ,
ਲੋਕੀ ਸਮਝਦੇ ਗੁਤ ਮੁਟਿਆਰ ਦੀ ਏ ।

ਆਵੇਂ ਆ ਛੇਤੀ ਸਮਾਂ ਪਰਤ ਆਉਣਾ ਨਹੀਂ,
ਮੇਰਾ ਦਿਲ ਹੋਇਆ ਹੈ ਬੇਕਰਾਰ ਸਾਵਣ ।
ਜੋਬਨ ਮਸਤ ਜਵਾਨੀ ਦੇ ਜੋਸ਼ ਅੰਦਰ,
ਡੁਲ੍ਹ ਡੁਲ੍ਹ ਪੈਂਦਾ ਏ ਤੇਰਾ ਪਿਆਰ ਸਾਵਣ ।
ਲਗੀ ਦਿਲਾਂ ਦੀ ਦਿਲ ਈ ਜਾਣਦਾ ਏ,
ਕੌਣ ਕਿਸ ਦੀ ਦੇਵੇ ਸੰਵਾਰ ਸਾਵਣ ।
'ਅਕਾਲੀ' ਆਇਉਂ ਜੇ ਸਮਾਂ ਬੱਤਾ ਆਪਣਾ,
ਤੇਰਾ ਆਉਂਣਾ ਕਿਸ ਦਰਕਾਰ ਸਾਵਣ ।

———

ਮੁਹੰਮਦ ਯਾਸੀਨ

# ਰਸਤੇ ਦਾ ਪੱਥਰ

ਹਨੇਰੇ ਦੀ ਸਰਹੱਦ 'ਤੇ ਸੂਰਜ
ਲਹੂ ਰੋ ਰਿਹਾ ਹੈ
ਕਾਲੀ ਕਾਲੀ ਲਕੀਰਾਂ ਤੇ ਉਡਦੇ ਹੋਏ
ਪੰਛੀਆਂ ਦੇ ਘਣੇ ਡਾਰ
ਵਕਤ ਦੇ ਕਾਫ਼ਲੇ ਨਾਲ ਟੁਰਦੇ ਹੋਏ ਮੇਰੇ ਹਾਣੀ
ਹਨੇਰੇ ਦੀ ਹੱਦ ਤੋਂ ਅਗੇ ਗਏ ਨਹੀਂ ।

ਪਰ ਮੇਰੀ ਸੋਚ ਦਿਨ ਭੁੱਬਰ
ਮੇਰੇ ਨਾਲ ਦਫ਼ਤਰ ਦੀ ਫ਼ਾਇਲ 'ਚ
ਬਝੀ ਰਹੀ ।
ਮੈਂ ਤੇ ਰਸਤੇ ਦੇ ਪੱਥਰ ਹਾਂ
ਮੁੜ ਕੇ ਵੇਖਣ ਦੀ ਪਾਦਾਸ਼ ਵਿਚ
ਦੇ ਗਿਆ ਸੀ ਕੋਈ ਮੰਜ਼ਲਾਂ ਦਾ ਸਰਾਪ ।

---

## ਜੈਦੇਵ ਸਿੰਘ 'ਦੱਤ'

# ਟੋਟੇ ਹੋ ਜਾਵੇ

ਕੀ ਪਤਾ ਇਸ ਸਾਹ ਤੋਂ ਦੂਜਾ,
ਸਾਹ ਨਾ ਮੁੜ ਕੇ ਆਵੇ ।
ਅੱਖ ਝਮਕ ਗਈ ਜਿੰਨੀ ਸਾਰੀ,
ਫੇਰ ਨਹੀਂ ਖੁਲ ਪਾਵੇ ।
ਆ ਚੰਨਾਂ ਅੱਖਾਂ ਵਿਚ ਅੱਖਾਂ
ਪਾ ਕੇ ਨਜ਼ਰ ਮਿਲਾਈਏ ।
ਪਤਾ ਨਹੀਂ ਕਿਸ ਵੇਲੇ,
ਜੀਵਨ ਦੀ ਮਾੜੀ ਢਹਿ ਜਾਵੇ ।
ਮਾਹੀਂਵਾਲ ਦੇ ਨਾਲ ਕਰਨ ਦੇ,
ਗਲਾਂ ਪਾਰ ਝਨਾਂ ਦੇ,
ਕੀ ਜਾਣਾਂ ਕਲ ਸੋਹਣੀ ਕੱਲੀ,
ਰੋਂਦੀ ਹੀ ਰਹਿ ਜਾਵੇ ।
ਇਹ ਮਜ਼੍ਹਬਾਂ ਦੇ ਫੇਰ ਛਡ ਕੇ,
ਸਿਧੀ ਰਾਹ ਤੇ ਟੁਰੀਏ,
ਖਾ ਕੇ ਤਰਸ ਮਾਹੀ ਮੇਰਾ,
ਮੈਨੂੰ ਕਦੇ ਮਿਲ ਜਾਵੇ ।
ਕੀ 'ਜੈਦੇਵ' ਭਰੋਸਾ ਕਰੀਏ,
ਮਿਟੀ ਦੇ ਭਾਂਡੇ ਦਾ,
ਕਿਸ ਵੇਲੇ ਇਕ ਠੋਕਰ ਲਗੇ,
ਤੇ ਟੋਟੇ ਹੋ ਇਹ ਜਾਵੇ ।

---

ਵਿਸ਼ਵਾ ਨਾਥ 'ਦਿਲ'

## ਚਾਨਣ

ਇਕ ਲਿਸ਼ਕਾਰਾ ਚਾਨਣ ਦਾ
ਮੈਂ ਭਜਿਆ ਚਾਨਣ ਵਲ
ਚਾਨਣ ਜੋ ਜੀਵਨ ਹੈ ।
ਜੀਵਨ ਜੋ ਸਤਿ ਸ਼ਿਵ ਸੁੰਦਰ ਹੈ
ਮੈਂ ਜੀਵਨ ਦਾ ਪੁਰਾਨਾ ਯਾਰ
ਬਿਨ ਦੇਖੇ ਰਾਹ ਦੇ ਖਾਰ
ਭਜਿਆ ਮੁੜ ਜੀਵਨ ਵਲ

ਪਰ ਬਹੁਤ ਦੂਰ ਜਾਣ ਤੋਂ ਬਾਦ
ਹੋਇਆ ਇਹ ਰਾਜ਼ ਜ਼ਾਹਿਰ
ਇਹ ਨਹੀਂ ਸੀ ਚਾਨਣ ਮੇਰਾ
ਰੂਪ ਬਦਲ ਸੀ ਖੜਾ ਹਨੇਰਾ
ਜੋ ਹਰ ਵੇਰੀ ਪਾ ਕਪੜੇ ਚਾਨਣ ਦੇ
ਮੇਰੇ ਸਜਨ ਦੇ, ਮਨ ਭਾਵਣ ਦੇ
ਲੈ ਜਾਂਦਾ ਹੈ ਮੈਨੂੰ ਦੂਰ
ਮੈਨੂੰ ਮੇਰੇ ਚਾਨਣ ਤੋਂ

---

## ਮਨੋਹਰ ਸਿੰਘ 'ਚਾਕਰ'

# ਖ਼ਿਆਲ

ਜਦੋਂ ਝਨਾਂ ਨੇ ਸੋਹਣੀ ਦੇ ਸਾਹ ਘੁਟੇ,
ਉਦੋਂ ਤੜਪ ਕੇ ਅਜ਼ਲ ਨੇ ਆਹ ਮਾਰੀ।
ਛਮ ਛਮ ਰੋਈ ਤਕਦੀਰ ਤੇ ਹੋਈ ਸੋਗੀ,
ਅਜ਼ਰਾਈਲ ਵੀ ਪੁਜ ਕੇ ਢਾਹ ਮਾਰੀ।
ਖਿੜ ਖਿੜ ਹੱਸਿਆ ਨੱਚਿਆ ਇਸ਼ਕ ਉਦੋਂ,
ਕਹਿੰਦਾ ਵੇਖ ਲੋ ਕਿਵੇਂ ਮੈਂ ਰਾਹ ਮਾਰੀ।
ਜਿਸ ਨੇ ਛੇੜਿਆ ਮੈਨੂੰ ਖ਼ੁਆਰ ਹੋਇਆ,
ਪਰਖ ਕੀਤੀ ਹੈ ਕਈਆਂ ਨੇ ਕਈ ਵਾਰੀ।
ਸਿਦਕ ਨਾਲ ਪਿਆਰ ਦੇ ਕਹਿਣ ਲਗਾ,
ਅਮਰ ਹੋ ਗਈ ਇਹ ਦਾਸਤਾਨ ਸਾਰੀ।
ਮੰਜ਼ਿਲ ਆਸ਼ਕਾਂ ਦੀ ਸਿਦਕ ਨਾਲ ਪੂਰੀ,
'ਚਾਕਰ' ਜਿੱਤ ਗਈ ਸੋਹਣੀ ਨਾ ਮੂਲ ਹਾਰੀ।

# ਕਵਿਤਾ ਹੈ ਆ ਜਾਂਦੀ

ਬੈਠੇ ਦੂਰ ਸਜਨ ਕਿਸੇ ਦੀ, ਯਾਦ ਜਦੋਂ ਹੈ ਜਾਂਦੀ।
ਕਰ ਕਬਾਬ ਜਿਗਰ ਮੇਰੇ ਨੂੰ, ਹੌਲੀ ਹੌਲੀ ਖਾ ਜਾਂਦੀ।
ਕਟਦਾ ਦਿਨ ਕਹਿਰ ਦੀਆਂ ਘੜੀਆਂ, ਰਾਤ ਹਿਜਰ ਫਿਰ ਮੁੜ ਆਂਦੀ।
ਉਹ ਸੀਤੇ ਜ਼ਖ਼ਮ ਉਧੇੜਨ ਖ਼ਾਤਰ, ਕਵਿਤਾ ਬਣ ਕੇ ਆ ਜਾਂਦੀ।
ਜਾਬਰ ਦਾ ਖਾ ਜ਼ੋਰ ਦੇ ਠੁਡਾ, ਮਜਬੂਰ ਜਦੋਂ ਕੋਈ ਡਿਗ ਪੈਂਦਾ।
ਦਿਲ ਦਾ ਖ਼ੂਨ ਉਛਾਲਾ ਖਾ ਕੇ, ਅੱਖਾਂ ਵਿਚੋਂ ਵਖ ਪੈਂਦਾ।
ਜ਼ੋਰਾਵਰ ਦੇ ਧੱਕੇ ਅਗੇ, ਪੇਸ਼ ਜਦੋਂ ਕੋਈ ਨਹੀਂ ਜਾਂਦੀ।
ਵਜਦੀ ਸੱਟ 'ਚਾਕਰ' ਦੇ ਸੀਨੇ, ਉਦੋਂ ਹੈ ਕਵਿਤਾ ਆ ਜਾਂਦੀ।

---

ਮੁਹੰਮਦ ਸਾਦਕ

# ਕੁਝ ਬੰਦ

ਸੀਨ—ਸੁਖ ਸੁਹਾਗ ਨੂੰ ਅਸਾਂ ਸਲਾਮ ਕੀਤਾ,
ਨਾਲ ਗ਼ਮਾਂ ਦੇ ਹੈ, ਪਿਆਰ ਅਜ ਕਲ ।
ਦਿਲਬਰ ਦੂਰ ਵਸਦੇ ਮੁਖ ਨਹੀਂ ਦਸਦੇ,
ਅੱਖੀਂ ਰੋਂਦੀਆਂ ਨੇ ਜ਼ਾਰੋ ਜ਼ਾਰ ਅਜ ਕਲ ।
ਆਪੇ ਨਾਲ ਪਿਆਰ, ਪ੍ਰੀਤ ਲਾਈ,
ਮੁੜ ਕੇ ਲਈ ਨਾ ਸਜਨਾਂ ਸਾਰ ਅਜ ਕਲ ।
ਜਾਨੀ ਰਸਦੇ ਵਸਦੇ ਰਹੋ ਕਾਇਮ,
'ਸਾਦਕ' ਯਾਰ ਨੂੰ ਦਿਲੋਂ ਵਿਸਾਰ ਅਜ ਕਲ ।

—o—

ਇਸ਼ਕ ਹਕੀਕੀ ਵਿਚ ਮਸੀਤੀ,
ਮੁੱਲਾਂ ਲੋਕ ਢੂੰਡੇਂਦੇ ।
ਇਸ਼ਕ ਹਕੀਕੀ ਵਾਲੇ ਸਜਣਾ,
ਦੂਰ ਦੁਰਾਡੇ ਪੈਂਡੇ ।
ਇਸ਼ਕ ਮਿਜ਼ਾਜੀ ਅੰਤ ਖ਼ਰਾਬੀ,
ਘਰ ਘਰ ਭੀਖ ਮੰਗਾਵੇ ।
ਇਸ਼ਕ ਰਬਾਨਾ ਸਾਦਕ ਯਾਰਾ,
ਮਰ ਮਰ ਕੇ ਹੱਥ ਆਵੇ ।

ਵਾਹ ! ਦਰਗ, ਵਾਹ ਕਿਸਮਤ ਮੇਰੀ,
ਕੀ ਮੰਗਿਆ ਕੀ ਮਿਲਿਆ ।
ਬਾਹਰ ਜਾਵੇਂ ਤਾਂ ਸ਼ੇਰ ਸਦਾਵੇਂ,
ਵਾਹ ! ਦੂਲੇ ਦਿਆ ਬਿਲਿਆ ।

—o—

ਸ਼ੀਨ—ਸ਼ਕ ਨਾ ਜਾਣੀਏ ਇਕ ਮਾਸਾ,
ਤੇਰੇ ਬਾਝ ਵੋਹ ਦਿਲ ਤੰਗ ਜਾਣੇ ।
ਜਾਨ ਜਾਨ ਮੂੰ ਜਾਨ ਨਿਸਾਰ ਮੇਰੀ,
ਬੇੜੇ ਯਾਰ ਗੇ ਖੜਾ ਗੋ ਮਲੰਗ ਜਾਣੇ ।
ਤੇਰੀ ਸ਼ਮਾਂ ਬਲੀ ਮੇਰੀ ਜਾਨ ਜਲੀ,
ਇਸ ਗਲ ਗੋ ਕਦਰ ਪਤੰਗ ਜਾਣੇ ।
'ਸਾਦਕ' ਯਾਰ ਨਾ ਲਗੋ ਹੈ ਅੰਗ ਤੇਰੋ,
ਹੁਣ ਛੋੜੀਏ ਮੂਲ ਨਾ ਸੰਗ ਜਾਣੇ ।

—o—

ਤਰਲੋਕ ਸਿੰਘ 'ਹਿੰਦੁਸਤਾਨੀ'

## ਗ਼ਜ਼ਲ

ਇਸ ਬੇ-ਦਿਲਾਂ ਦੀ ਦੁਨੀਆ 'ਚੋਂ, ਦਿਲਾਂ ਦੇ ਸਹਾਰੇ ਨਹੀਂ ਮਿਲਦੇ,
ਸੱਜਣ ਠੱਗ ਲਖ ਮਿਲ ਜਾਵਣਗੇ, ਪਰ ਮਿੱਤਰ ਪਿਆਰੇ ਨਹੀਂ ਮਿਲਦੇ ।

ਸਭ ਉਤੋਂ ਹੀ ਆਪਣੇ ਦਿਸਦੇ ਨੇ, ਪਰ ਅੱਖ ਦੇ ਤਾਰੇ ਨਹੀਂ ਮਿਲਦੇ,
ਮੇਰੀ ਗਮਾਂ 'ਚ ਰੁੜ੍ਹਦੀ ਜਿੰਦੜੀ ਨੂੰ, ਤੀਲ੍ਹਾਂ ਦੇ ਸਹਾਰੇ ਨਹੀਂ ਮਿਲਦੇ ।

ਜਦ ਰੋਵਾਂ ਪਾਗਲ ਕਹਿੰਦੇ ਨੇ, ਹਾਏ ਮਹਿਰਮ ਪਿਆਰੇ ਨਹੀਂ ਮਿਲਦੇ,
ਜੋ ਪਿਆਰ ਦੇ ਗਹਿਣੇ ਘੜਦੇ ਸਨ, ਹੁਣ ਉਹ ਸੁਨਿਆਰੇ ਨਹੀਂ ਮਿਲਦੇ ।

ਸਭ ਖੁਸ਼ ਦਿਲ ਨੱਚਦੇ ਟੱਪਦੇ ਨੇ, ਦਿਲ ਭਾਰੇ ਭਾਰੇ ਨਹੀਂ ਮਿਲਦੇ,
ਅੱਧ ਵਿਚੋਂ ਟੁਟੇ ਪੀਂਘ ਜਦੋਂ, ਆਸਾਂ ਦੇ ਹੁਲਾਰੇ ਨਹੀਂ ਮਿਲਦੇ ।

ਮਾਲੀ ਦੀ ਜਦ ਅਣਹੋਂਦ ਹੋਵੇ, ਫੇਰ ਚਮਨ ਪਿਆਰੇ ਨਹੀਂ ਮਿਲਦੇ,
ਕਿੱਦਾਂ ਜੀਵਣਗੇ ਰੋਗੀ ਦਿਲ ਦੇ, ਜੇ ਗ਼ਮਾਂ ਦੇ ਇਸ਼ਾਰੇ ਨਹੀਂ ਮਿਲਦੇ ।

ਮੰਝਧਾਰ 'ਚ ਡੁੱਬੀ ਨਈਆ ਨੂੰ, ਸਾਗਰ ਦੇ ਕਿਨਾਰੇ ਨਹੀਂ ਮਿਲਦੇ,
ਸੁਖ ਵੀ ਤਾਂ ਕਦੀ ਚਲ ਜਾਵਣਗੇ, ਸਦਾ ਸੁਖ ਹੀ ਸਾਰੇ ਨਹੀਂ ਮਿਲਦੇ ।

ਜ਼ਿਨ੍ਹਾਂ ਆਸਰੇ ਜਿੰਦੜੀ ਕੱਟਦੀ ਸੀ, ਹੁਣ ਵੀ ਲਾਰੇ ਨਹੀਂ ਮਿਲਦੇ,
ਸਭ ਰੰਗ ਪੁਰ ਖੇੜੇ ਦਿਸਦੇ ਨੇ, ਕਿਉਂ ਤਖ਼ਤ ਹਜ਼ਾਰੇ ਨਹੀਂ ਮਿਲਦੇ ।

---

## ਜਰਨੈਲ ਸਿੰਘ 'ਗੁਲਾਬ'

# ਵੰਗਾਰ

ਉਠੀਂ ਨੀਂਦ ਵਿਗੁਤਿਆ
ਤਕ ਲੈ ਪਰੇ ਜਹਾਨ
ਸੂਰਜ ਦੇਵ ਦੀਆਂ ਰਿਸ਼ਮਾਂ
ਮੂੰਹ 'ਤੇ ਪਈਆਂ ਆਣ

ਸਵੇਰ ਸਾਰ ਦੀ ਰੁਮਕਦੀ
ਠੰਡੀ ਠੰਡੀ ਪੌਣ
ਕਲੀਆਂ ਨੂੰ ਹਸਾਂਉਂਦੀ
ਪਈ ਅਲਾਪੇ ਗੌਂਣ

ਛਡ ਦੇ ਪਰੇ ਰਜ਼ਾਈਆਂ
ਮਾਰ ਦੁਰੇਡੇ ਝਾਤ
ਘੜ ਲੈ ਨਵੇਂ ਇਰਾਦੜੇ
ਬੀਤ ਚੁਕੀ ਏ ਰਾਤ

ਜਿਉਂ ਕਸਤੂਰੀ ਕੂਕਦੀ
ਲੈ ਲੈ ਨਵੇਂ ਸੰਦੇਸ਼
ਤਿਉਂ ਆਪੇ ਨੂੰ ਆਸਰੇ
ਨਵੇਂ ਨਵੇਂ ਕਰ ਪੇਸ਼

ਨਵੀਂ ਰੁਮਕਦੀ ਪੌਣ ਹੈ
ਨਵੇਂ ਨਵੇਂ ਲੈ ਸਵਾਸ
ਭਰ ਲੈ ਧਸੀਆਂ ਵੱਖੀਆਂ
ਹੱਡਾਂ 'ਤੇ ਲਾ ਮਾਸ

ਕੋਠੇ ਉਤੇ ਸੁਤਿਆ
ਅਰਸ਼ ਨਾ ਤੈਥੋਂ ਦੂਰ
ਕਲ ਤੂੰ ਚੰਨ ਤੇ ਚੜ੍ਹਨਾ
ਫਿਰ ਵੀ ਰਿਹਾ ਏਂ ਝੂਰ

ਦੂਰ ਤੂੰ ਆਪ ਖਲੋਤਿਆ
ਦੂਰ ਨਾ ਕੋਈ ਚੀਜ਼
ਉਸ ਬਾਜ਼ੀ ਕੀ ਜਿਤਣੀ
ਜਿਸ ਦਾ ਮਨ ਮਰੀਜ਼

ਜੇ ਤੂੰ ਐਵੇਂ ਰਖਣੀ
ਭਾਗਾਂ ਉਤੇ ਟੇਕ
ਭਾਗ ਤੇਰੇ ਨਹੀਂ ਬਦਲਣੇ
ਨਵੇਂ ਨਾ ਬਣਨੇ ਲੇਖ

ਫੜ ਕੇ ਹੱਥ ਵਿਚ ਗੈਂਤੀਆਂ
ਕੁਦ ਪੈ ਅੰਦਰ ਖੇਤ
ਆਪੇ ਪਾਣੀ ਖਿਚ ਲੈ
ਆਪੇ ਹੀ ਬਣ ਮੇਘ

ਦੋਵੇਂ ਹੱਥ ਕੜ੍ਹੰਜ ਕੇ
ਧਰਤੀ ਸੀਨਾ ਚੀਰ
ਲਾਜ ਵਤਨ ਦੀ ਵਾਸਤੇ
ਬਣ ਤਰਕਸ਼ 'ਤੇ ਤੀਰ

ਕਲੀਆਂ ਕੀ 'ਗੁਲਾਬ' ਵੀ
ਚੁਮਸਨ ਤੇਰੇ ਪੈਰ,
ਧਰਤੀ ਦੇ ਅੰਨ ਦਾਤਿਆ
ਸਭ ਦੀ ਮੰਗ ਹੁਣ ਖ਼ੈਰ।

———

ਅਮਰੀਕ ਸਿੰਘ 'ਸਾਥੀ'

# ਯਾਦ

ਮਿੱਠੀ ਯਾਦ ਸਜਣ ਦੀ ਜਦ ਆ ਕੇ,
ਮੇਰੇ ਮਨ ਅੰਦਰ ਝਾਤੀ ਪਾ ਜਾਵੇ ।
ਠੰਡਕ ਵਰਤ ਜਾਏ ਸਾਰੇ ਸਰੀਰ ਅੰਦਰ,
ਰੂਹ ਵਿਚ ਸਰੂਰ ਦੇ ਆ ਜਾਵੇ ।
ਸੂਰਜ ਕਿਰਨ ਜਿਉਂ ਚਟਦੀ ਤਰੇਲ ਮੋਤੀ,
ਪਰਾਗ ਚਟਦੇ ਜਿਉਂ ਨੇ ਭੌਰ ਆ ਕੇ ।
ਮੇਰੇ ਮਨ ਨੂੰ ਚੱਟਦੀ ਦਿਨੇਂ ਰਾਤੀਂ
ਤੇਰੀ ਯਾਦ ਸਜਣ ਮੂੰਹ-ਜ਼ੋਰ ਆ ਕੇ ।
ਬੇ ਬਸ ਉਦੋਂ ਮੈਂ ਜ਼ਰੂਰ ਹੋਣਾਂ,
ਜਾਨ ਜਿਸਮ ਚੋਂ ਜਾਪੇ ਸਧਾਈ ਜਾਵੇ ।
'ਸਾਥੀ'. ਰੱਟ ਸਦਾ ਇਹ ਲਾਈ ਰਖੇ,
ਤੇਰੀ ਯਾਦ ਬਸ ਹਰਦਮ ਆਈ ਜਾਵੇ ।

---

ਰਘਬੀਰ ਸਿੰਘ 'ਗੁਲਸ਼ਨ'

# ਜਵਾਨੀ

ਹੁਣ ਭੋਲੀਏ ਸੋਹਲ ਜੁਆਨੀਏ ਨੀ, ਖੁਸ਼ੀ ਖੁਸ਼ੀ ਤੂੰ ਹੱਸਦੀ ਆ ਚੰਨੀਏਂ ।
ਰੂਪ ਚਿੱਤਰ ਸੋਹਣਾ ਸੁਰਖ ਰੰਗ ਭਰ ਕੇ, ਨੈਣਾਂ ਦੇ ਵਿਚ ਸੱਜਾ ਚੰਨੀਏਂ ।
ਤੂੰ ਪਰਦਾ ਹਟਾ ਕੇ ਮੁਖੜੇ ਤੋਂ, ਆ ਸ਼ਮਾਂ ਕਾਫ਼ੂਰੀ ਜਗਾ ਚੰਨੀਏਂ ।
ਟੱਪ ਲੰਘ ਦਲਹੀਜ਼ਾਂ ਤੂੰ ਬੈਠ ਆ ਕੇ, ਮੇਰੇ ਦਿਲ ਨੂੰ ਤਖ਼ਤ ਬਣਾ ਚੰਨੀਏਂ ।
ਸੋਹਣੀ ਖਿੜ ਤੂੰ ਮਹਿਕ ਖਿਲਾਰ ਕਲੀਏ.ਆ ਜਾ ਜੀਵਨ ਦੀ ਸਦਾ ਬਹਾਰ ਬਣ ਕੇ ।
ਅਜ ਨਵਾਂ ਸੰਸਾਰ ਬਸਾ ਅੜੀ, ਮੇਰੇ ਜੀਵਨ ਵਿਚ ਮਿਠਾ ਪਿਆਰ ਬਣ ਕੇ ।

ਛੇਤੀ ਆਵੇਂਗੀ ਬੜੀ ਉਮੇਦ ਸੀ ਇਹ, ਪਰ ਤੂੰ ਬਹੁਤ ਲਾਈ ਦੇਰ ਚੰਨੀਏਂ ।
ਰਿਹਾ ਝਲਕਦਾ ਅਖੀਆਂ ਵਿਚ ਝਾਹੁਲਾ, ਪੈਂਦਾ ਰਿਹਾ ਝਾਕਾ ਕਈ ਵਾਰ ਚੰਨੀਏਂ ।
ਫਿਰ ਵੀ ਆ ਗਈ ਜਗ ਮਗਾਂ ਕੇ ਤੂੰ, ਉਤਰ ਗਗਨਾਂ ਤੋਂ ਬਣੀ ਸਵੇਰ ਚੰਨੀਏਂ ।
ਮੁੜ ਜੀਵਨ ਮੀਨਾਰ ਹੋ ਗਿਆ ਰੌਸ਼ਨ, ਪੁਜੀ ਤੂੰ ਕਰ ਕੇ ਅਵੇਰ ਚੰਨੀਏਂ ।
ਛਾਈ ਚੜ ਕੇ ਸਾਵਨ ਘਟਾ ਕਾਲੀ, ਆਈ ਕਣਦੀ ਕਣਦੀ ਫ਼ੁਹਾਰ ਬਣ ਕੇ ।
ਬੂੰਦ ਬੂੰਦ ਦਾ ਰਸ ਨਿਤਾਰ ਕਰ ਕੇ, ਮਸਤੀ ਘੋਲ ਦੇ ਵਿਚ ਪਿਆਰ ਬਣ ਕੇ ।

ਕਿਸੇ ਮਸਤ ਗਭਰਟ ਦੇ ਵਾਂਗ ਆ ਕੇ, ਮੇਰੇ ਦਰ ਤੇ ਅਲੱਖ ਜਗਾ ਅੜੀਏ ।
ਛਣ ਛਣ ਛਣਕਦੇ ਘੁੰਘਰੂ ਚਾਲ ਤਿਖੀ, ਝੂੰਮ ਝੂੰਮ ਕੇ ਬੂਹਾ ਖੜਕਾ ਅੜੀਏ ।
ਤਾਲ ਚਿਮਟੇ ਦਾ ਮਧੁਰ ਮਧੁਰ ਤਾਲ ਵਜਾ ਕੇ, ਛੇੜ ਤਾਣ ਮੁਲਾਰ ਸੁਣਾ ਅੜੀਏ ।
ਵਿਚ ਮੁਸ਼ਕ ਕਾਫ਼ੂਰ ਦੀ ਬਾਸ ਭਰ, ਕੋਈ ਪਿਆਰ ਦਾ ਦੀਪ ਜਗਾ ਅੜੀਏ ।
ਮਸਤੀ ਦਿਲ ਦੀਆਂ ਬੋਤਲਾਂ ਵਿਚ ਭਰਦੇ, ਵਿਚ ਸਮਾ ਜਾ ਮਸਤ ਖ਼ੁਮਾਰ ਬਣ ਕੇ ।
ਮੇਰੀ ਮਸਤੀ ਵਿਚ ਮਿਲ ਆਭੇਦ ਹੋਜਾ, ਮੇਰੀ ਜ਼ਿੰਦਗੀ ਮੇਰਾ ਸੰਸਾਰ ਬਣ ਕੇ ।

ਸਾਰੇ ਜੱਗ ਦੇ ਵਿਚ ਧੁੰਮਾਂ ਪੈ ਗਈਆਂ, ਜਦੋਂ ਹੱਸਦੀ ਹੱਸਦੀ ਆਈ ਬਲੋ।
ਸੋਹਣੇ ਮੁਖੜੇ ਤੇ ਰੂਪ ਛਾਇਆ ਹੋਇਆ, ਆ ਲਿਸ਼ਕਦੀ ਝਲਕ ਦਿਖਾਈ ਬਲੋ।
ਤਿਲੋਂ ਵੇਖ ਖਿੜਿਆ ਬਾਗ ਮਹਿਕ ਉਡੀ, ਖਿੜੀ ਸੱਜਰੀ ਕਲੀ ਮੁਸਕਾਈ ਬਲੋ।
ਤਕ ਪਰਛਾਈਆਂ ਨੂੰ ਵੀ ਮਸਤੀ ਆ ਗਈ, ਭਰੀ ਗਈ ਵਿਚ ਅੱਖੀਆਂ ਛਾਈ ਬਲੋ।
ਝਾਕਾ ਦੇ ਨਾ ਦਿਲ ਤੜਫ਼ਾ ਆ ਜਾ, ਮੇਰਾ ਸਜਣੀ ਜੀਵਨ ਆਧਾਰ ਬਣ ਕੇ।
ਭਰ ਭਰ ਰਗ ਵਛਾ ਦੇ ਵਿਚ ਨੈਣਾਂ, ਆ ਜਾ ਸੋਹਣੀਏ ਸਦਾ ਪਿਆਰ ਬਣ ਕੇ।

ਗੀਤ ਪ੍ਰੇਮ ਵਿਚ ਸਦਾਗੁਣ ਗੁਣਾਉਂਦੀ ਰਹੁ,ਜੀਵਨ ਪੰਧ ਦੀ ਤੂੰ ਮਦਦਗਾਰ ਬਣ ਜਾ।
ਹੱਸਦੀ ਵਸਦੀ ਰਸਦੀ ਜ਼ਿੰਦਗੀ ਦਾ, ਉਚਾ ਸਭ ਤੋਂ ਪਰੇ ਆਚਾਰ ਬਣ ਜਾ।
ਲੰਘ ਲੰਮੀਆਂ ਬਿਖੜੀਆਂ ਘਾਟੀਆਂ ਨੂੰ, ਲਗ ਗਲੇ ਮੇਰੇ ਮੇਰਾ ਹਾਰ ਬਣ ਜਾ।
ਸਰ ਸਬਜ਼ ਲਹਿਲਾਉਂਦੇ ਬਾਗ ਦੀ ਤੂੰ, ਮਹਿਕ ਮਹਿਕ ਬਸੰਤ ਬਹਾਰ ਬਣ ਜਾ।
ਸਰ ਸਬਜ਼ ਲਹਿਲਾਉਂਦੇ ਬਾਗ ਦੀ ਤੂੰ. ਮਹਿਕ ਮਹਿਕ ਬਸੰਤ ਬਹਾਰ ਬਣ ਜਾ।
ਪਪੀਹੇ ਲਈ ਜੀਵਨ ਸੁਆਂਤੀ ਬੂੰਦ ਵਾਂਗੋਂ, 'ਗੁਲਸ਼ਨ' ਬਰਸਦੀ ਰਹੁ ਅੰਮ੍ਰਿਤਧਾਰ ਬਣ ਕੇ।
ਆਜਾ ਛੇਤੀ ਉਡੀਕ ਦਾ ਸਮਾਂ ਨਹੀਂਉ, ਸਾਰੀ ਜ਼ਿੰਦਗੀ ਵਿਚ ਮੇਰਾ ਪਿਆਰ ਬਣ ਕੇ।

---

ਅਸਰਾਈਲ ਅੱਸਰ

# ਗੋਜਰੀ ਗ਼ਜ਼ਲ

ਗਈਆਂ ਬਹਾਰਾਂ ਨੇ ਮੁੜ ਕੈ ਨਹੀਂ ਆਣੇ,
ਕੋਏ ਦਿਲ ਕੀ ਕਿਸ਼ਤੀ ਕੋ ਦਸੀਉ ਠਕਾਣੇ।

ਨਈਂ ਯਾ ਜਿਨਸ ਸ਼ਹਿਰਾਂ ਬਾਜ਼ਾਰਾਂ ਮ੍ਹਾਂ ਬਿਕੈ,
ਮੇਰੀ ਆਰਜ਼ੂਆਂ ਕੋ ਮੁੱਲ ਨਈਂ ਚੁਕਾਣੇ।

ਗਿਉ ਬੀਤ ਰੰਗੀਨ ਮੌਸਮ ਫੁੱਲੋਂ ਕੋ,
ਤੂੰ ਗਾਐ ਥੀ ਕਿਸ ਰੁੱਤ ਕੋ ਬੁਲਬੁਲ ਤਰਾਨੇ।

ਮਸਾਂ ਲੋਰੀ ਦੇ ਦੇ ਕੈ ਸੁਤੋ ਹੈ ਵੋਹ ਗ਼ਮ,
ਜ਼ਮਾਨਾ ਕੀ ਸ਼ੋਰਸ਼ ਅਜਾਂ ਨਈਂ ਜਗਾਣੇ।

ਮੇਰਾ ਪਿਆਰ ਕਾ ਜ਼ੋਕ ਰੁਸ ਕੈ ਨਾ ਜਾਈਏ,
ਜ਼ਮਾਨਾ ਨੇ ਕਿੱਤੈ ਫਿਰ ਭੀ ਹੈ ਪਲਟੋ ਖਾਣੇ।

ਜਨੂੰ ਤੇਰੀ ਗਰਮੀ ਕੀ ਹੈ ਲੋੜ ਅੱਜ ਭੀ,
ਨਈਂ ਉਲਫ਼ਤ ਕੋ ਯੋਹ ਸੇਕ ਹਮਦਮ ਬੁਝਾਣੇ।

ਕੁਝ ਉਤ ਮੇਰੀ ਖੁਸ਼ੀਆਂ ਕਾ ਦਿਨ ਰਹਿ ਗਿਆ ਏਂ,
ਸਬਾ ਉਚੀਆਂ ਮਾਹਲਾਂ ਤੈ ਜਾ ਕੈ ਬੁਲਾਣੋ।

ਕਲੀਆਂ ਨਰਮ ਨਾਜ਼ਕ ਏਂ ਪਿਆਰਾਂ ਕੀ ਯਾਰੋ,
ਜ਼ਮਾਨਾ ਕੀ ਬੇਰਹਿਮੀਆਂ ਤੈ ਬਚਾਣੇ।

ਦਿੱਤੀ ਇਕ ਮਹੱਬਤ ਤੇ ਸੌ ਦਰਦ 'ਅੱਸਰ' ਨਾ,
ਤੂੰ ਦਸ ਜ਼ਿੰਦਗੀ ਹੁਣ ਹੈ ਕਿੰਗਾ ਲੇ ਜਾਣੇ।

———